# ਨਾਮਾਵਲੀ

(ੳ)

**ਉਸਮਾਨ ਖ਼ਾਨ:** ਸਢੌਰੇ ਦਾ ਅਤਿਆਚਾਰੀ ਹਾਕਮ, ਜਿਸਨੇ ਪੀਰ ਸੱਯਦ ਬਦਰੁੱਦੀਨ ਸ਼ਾਹ (ਪੀਰ ਬੁੱਧੂ ਸ਼ਾਹ) ਨੂੰ ਭੰਗਾਣੀ ਦੇ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਦੀ ਸਹਾਇਤਾ ਕਰਨ ਕਰਕੇ ਤਸੀਹੇ ਦੇ ਕੇ ਮਰਵਾ ਦਿੱਤਾ ਸੀ।

**ਉਦਿਤ ਸਿੰਘ ਬੁੰਦੇਲਾ:** ਬਾਬਾ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਨੂੰ ਦਬਾਉਣ ਲਈ ਚੜ੍ਹ ਕੇ ਆਏ ਬਾਦਸ਼ਾਹ ਬਹਾਦਰ ਸ਼ਾਹ ਦੇ ਨਾਲ ਆਏ ਹਿੰਦੂ ਰਾਜਿਆਂ ਵਿਚੋਂ ਇਕ ਸੀ। ਇਹ ਮਹਾਂ ਸਿੰਘ ਭਦੌੜੀਏ ਦਾ ਪੁੱਤਰ ਸੀ, ਜੋ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਰਾਜਾ ਚੁਣਿਆ ਗਿਆ ਸੀ।

**ਉਦੇ ਸਿੰਘ:** ਰਾਜਾ ਉਦੇ ਸਿੰਘ ਚੰਬੇ ਦਾ ਰਾਜਾ ਸੀ। ਜਦੋਂ ਬਾਬਾ ਬੰਦਾ ਸਿੰਘ ਬਹਾਦੁਰ ਚੰਬੇ ਸ਼ਹਿਰ ਨੂੰ ਦੇਖਣ ਗਿਆ ਤਾਂ ਇਸਨੇ ਬੜੀ ਆਉਭਗਤ ਕੀਤੀ ਅਤੇ ਸ਼ਰਧਾ ਨਾਲ ਸੇਵਾ ਕੀਤੀ। ਉਹ ਬਾਬਾ ਬੰਦਾ ਸਿੰਘ ਦਾ ਸੇਵਕ ਬਣ ਗਿਆ ਅਤੇ ਰਾਜ ਘਰਾਣੇ ਵਿਚੋਂ ਇਕ ਲੜਕੀ ਨਾਲ ਬਾਬਾ ਬੰਦਾ ਸਿੰਘ ਬਹਾਦੁਰ ਦਾ ਵਿਆਹ ਕਰਵਾ ਦਿੱਤਾ।

**ਉਮਰ ਖ਼ਾਨ:** ਮੁਗ਼ਲ ਫੌਜ ਦਾ ਇਕ ਜਰਨੈਲ, ਜਿਸ ਨਾਲ ਸਿੰਘਾਂ ਦਾ ਯਾਕੂਬ ਖ਼ਾਨ ਦੇ ਬਾਗ ਵਿਚ ਭੇੜ ਹੋਇਆ।

(ਅ)

**ਅਸਫੰਦਯਾਰ ਖ਼ਾਨ:** ਚਕਲਾ ਜੰਮੂ ਦੇ ਲਾਗਿਉਂ ਅਸਫੰਦ ਯਾਰ ਨੇ ਮਿਰਜ਼ਾ ਗੁਲਾਮ ਮੁਹੰਮਦ ਦੀ ਮਾਰਫ਼ਤ ਬਾਦਸ਼ਾਹ ਫ਼ਰੁੱਖ਼ਸੀਅਰ ਨੂੰ ਸੰਨ ੧੭੧੫ ਵਿਚ ਖ਼ਬਰ ਭੇਜੀ ਕਿ ਸਰਹਿੰਦ ਵੱਲੋਂ ਆ ਕੇ ਬੰਦਾ ਸਿੰਘ ਬਹਾਦੁਰ ਤੇ ਸਿੰਘ ਸੁਕੇਤ ਅਤੇ ਮੰਡੀ ਦੇ ਪਹਾੜ ਵਿਚ ਫਿਰ ਰਹੇ ਹਨ।

**ਅਸਲਮ ਖ਼ਾਨ:** ਬਾਦਸ਼ਾਹ ਬਹਾਦਰ ਸ਼ਾਹ ਦੇ ਸਮੇਂ ਲਾਹੌਰ ਦਾ ਹਾਕਮ, ਕਾਬੁਲ ਦਾ ਮੌਲਵੀਜ਼ਾਦਾ ਸੱਯਦ ਅਸਲਮ ਖ਼ਾਨ ਸੀ। ਇਹ ਸ਼ਫੀ ਖ਼ਾਨ ਦਾ ਪੁੱਤਰ ਸੀ। ਸਰਹਿੰਦ ਦੀ ਫ਼ਤਹਿ ਤੋਂ ਬਾਅਦ ਸਾਰੇ ਦੇਸ਼ ਵਿਚ ਸਿੰਘਾਂ ਦੀ ਚੜ੍ਹਤ ਸੁਣਕੇ ਘਾਬਰ ਗਿਆ ਤੇ ਇਸਦਾ ਹੌਂਸਲਾ ਨਾ ਪਵੇ ਕਿ ਲਾਹੌਰ ਸ਼ਹਿਰੋਂ ਨਿਕਲ ਕੇ ਸਿੰਘਾਂ ਦਾ ਟਾਕਰਾ ਕਰੇ। ੧੭੧੧ ਈ: ਵਿਚ ਇਸ ਦਾ ਦੇਹਾਂਤ ਹੋਇਆ।

**ਅਹਿਮਦ ਸ਼ਾਹ ਅਬਦਾਲੀ:** ਇਹ ਜ਼ਮਾਨ ਖ਼ਾਨ ਦਾ ਪੁੱਤਰ ਤੇ ਨਾਦਿਰ ਸ਼ਾਹ ਦੁਰਾਨੀ ਦਾ ਸੈਨਾਪਤੀ ਸੀ। ਉਸ ਨੇ ੧੭੪੭ ਤੋਂ ੧੭੬੭ ਈ: ਤੱਕ ਪੰਜਾਬ ਉੱਪਰ ਅੱਠ ਹਮਲੇ ਕੀਤੇ। ਉਸਦਾ ਦੇਹਾਂਤ ਜੂਨ ੧੭੭੩ ਵਿਚ ਹੋਇਆ।

**ਅਹਿਮਦ ਖ਼ਾਨ ਮਿਰਜ਼ਾ:** ਬਾਦਸ਼ਾਹ ਫ਼ਰੁੱਖ਼ਸੀਅਰ ਦੇ ਸਮੇਂ ਮਿਰਜ਼ਾ ਅਹਿਮਦ ਖ਼ਾਨ ਗੁਜਰਾਤ

ਦਾ ਫੌਜਦਾਰ ਸੀ। ਬਾਦਸ਼ਾਹ ਦੇ ਹੁਕਮ ਅਨੁਸਾਰ ਇਹ ਬਾਬਾ ਬੰਦਾ ਸਿੰਘ ਬਹਾਦੁਰ ਵਿਰੁੱਧ ਅਬਦੁੱਸਮਦ ਖ਼ਾਨ ਦੀ ਸਹਾਇਤਾ ਲਈ ਕਈ ਹੋਰ ਫੌਜਦਾਰਾਂ ਸਹਿਤ ਲਾਹੌਰ ਪਹੁੰਚਿਆ।

**ਅਕਬਰ ਬਾਦਸ਼ਾਹ:** ਬਾਦਸ਼ਾਹ ਜਲਾਲਉਦੀਨ ਅਕਬਰ ਦਾ ਜਨਮ ਅਮਰਕੋਟ (ਸਿੰਧ) ਵਿਚ ੧੫ ਅਕਤੂਬਰ ੧੫੪੨ ਈ: ਨੂੰ ਬਾਦਸ਼ਾਹ ਹਮਾਯੂੰ ਦੇ ਘਰ ਹੋਇਆ। ਪਿਤਾ ਦੀ ਮੌਤ ਉਪਰੰਤ ੧੩ ਸਾਲ ੯ ਮਹੀਨੇ ਦੀ ਉਮਰ ਵਿਚ ਦਿੱਲੀ ਦੇ ਤਖ਼ਤ ਉੱਪਰ ਬੈਠਾ। ੧੬ ਅਕਤੂਬਰ ੧੬੦੫ ਈ: ਨੂੰ ਆਗਰੇ ਵਿਚ ਇਸਦਾ ਦੇਹਾਂਤ ਹੋ ਗਿਆ।

**ਅਗਰ ਖ਼ਾਨ:** ਜੰਮੂ ਦੇ ਇਲਾਕੇ ਵਿਚ ਬਾਬਾ ਬੰਦਾ ਸਿੰਘ ਨੂੰ ਤਿੰਨ ਪਾਸਿਓਂ ਘੇਰਨ ਵਾਲਿਆਂ ਵਿਚੋਂ ਅਗਰ ਖ਼ਾਨ (ਅਸਗਰ ਖ਼ਾਨ) ਵੀ ਸੀ। ਇਹ ਕਰਮ ਉਲ੍ਹਾ ਖ਼ਾਨ ਦੇ ਚਾਰ ਪੁੱਤਰਾਂ ਵਿਚੋਂ ਸਭ ਤੋਂ ਵੱਡਾ ਸੀ। ਇਸ ਨੂੰ ਰਾਜੌਰੀ ਦਾ ਰਾਜਾ ਬਣਾਇਆ ਗਿਆ ਸੀ।

**ਅਜੀਤ ਸਿੰਘ:** ਇਕ ਸੁਨਿਆਰੇ ਦਾ ਪੁੱਤਰ, ਜਿਸਨੂੰ ਮਾਤਾ ਸੁੰਦਰੀ ਜੀ ਨੇ ਬਾਬਾ ਅਜੀਤ ਸਿੰਘ ਜੇਹੀ ਸ਼ਕਲ ਦਾ ਵੇਖਕੇ ਪੁੱਤਰ ਬਣਾਇਆ। ਸੰਮਤ ੧੭੭੫ ਵਿਚ ਬਾਦਸ਼ਾਹ ਫ਼ਰੁੱਖ਼ਸੀਅਰ ਨੇ ਇਸ ਨੂੰ ਕਤਲ ਕਰਵਾਇਆ।

**ਅਜੀਤ ਸਿੰਘ:** ਰਾਜਾ ਜਸਵੰਤ ਸਿੰਘ ਜੋਧਪੁਰੀਏ ਦਾ ਪੁੱਤਰ, ਜਿਸਦਾ ਜਨਮ ਸੰਮਤ ੧੭੩੬ ਅਤੇ ਦੇਹਾਂਤ ੧੭੯੧ ਵਿਚ ਹੋਇਆ। ਇਸ ਦੀ ਬੇਟੀ ਨਾਲ ਬਹਾਦਰ ਸ਼ਾਹ ਫ਼ਰੁੱਖ਼ਸੀਅਰ ਨੇ ਸ਼ਾਦੀ ਕੀਤੀ। ਇਹ ਬੰਦਾ ਸਿੰਘ ਬਹਾਦੁਰ ਵਿਰੁੱਧ ਮੁਗਲਾਂ ਦੀ ਸਹਾਇਤਾ ਕਰਨ ਵਾਲੇ ਹਿੰਦੂ ਰਾਜਿਆਂ ਵਿਚੋਂ ਸੀ।

**ਅਜ਼ੀਮੁਸ਼ਾਨ:** ਮੁਹੰਮਦ ਅਜੀਮ, ਇਹ ਬਾਦਸ਼ਾਹ ਬਹਾਦੁਰ ਸ਼ਾਹ ਦਾ ਦੂਸਰਾ ਪੁੱਤਰ ਤੇ ਔਰੰਗਜ਼ੇਬ ਆਲਮਗੀਰ ਦਾ ਪੋਤਰਾ ਸੀ। ਔਰੰਗਜ਼ੇਬ ਨੇ ਆਪਣੀ ਮੌਤ ਤੋਂ ਪਹਿਲੋਂ ਇਸ ਨੂੰ ਬਿਹਾਰ ਤੋਂ ਆਗਰੇ ਬੁਲਾਇਆ ਸੀ। ਇਹ ਆਪਣੇ ਹਾਥੀ ਸਮੇਤ ਰਾਵੀ ਦੀ ਦਲਦਲੀ ਰੇਤ ਵਿਚ ਧੱਸ ਕੇ ਮਰ ਗਿਆ ਸੀ।

**ਅਜੈ ਸਿੰਘ:** ਬਾਬਾ ਬੰਦਾ ਸਿੰਘ ਬਹਾਦੁਰ ਦਾ ਪੁੱਤਰ, ਜਿਸਦਾ ਜਨਮ ਬੀਬੀ ਸੁਸ਼ੀਲ ਕੌਰ ਦੀ ਕੁਖੋਂ ੧੭੧੧ ਈ: ਦੇ ਅੰਤ ਵਿਚ ਹੋਇਆ। ਬਾਦਸ਼ਾਹੀ ਹੁਕਮ ਨਾਲ ੯ ਜੂਨ ੧੭੧੬ ਨੂੰ ੪ ਸਾਲ ਦੇ ਇਸ ਬੱਚੇ ਨੂੰ ਟੋਟੇ-ਟੋਟੇ ਕਰਕੇ ਸ਼ਹੀਦ ਕਰ ਦਿੱਤਾ ਗਿਆ।

**ਅਤਰ ਸਿੰਘ:** ਬਾਬਾ ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਦਇਆ ਸਿੰਘ ਦੇ ਪੁੱਤਰ ਸਨ।

**ਅਤਾਉੱਲਾ:** ਤਰਾਵੜੀ ਦਾ ਇਕ ਮੁਸਲਿਮ ਰਾਜਪੂਤ, ਜਿਸਨੇ ਬਾਬਾ ਬੰਦਾ ਸਿੰਘ ਬਹਾਦੁਰ ਅਤੇ ਖਾਲਸਾ ਦਲ ਦਾ ਨਾਸ਼ ਕਰਨ ਲਈ ਹੈਦਰੀ ਝੰਡੇ ਹੇਠ ਜਮ੍ਹਾਂ ਹੋਏ ਗਾਜ਼ੀਆਂ ਦਾ ਸਾਥ ਦਿੱਤਾ ਸੀ। ਇਸ ਨੂੰ ਮੀਰ ਅਤਾਉੱਲਾ ਜਾਂ ਇਨਾਇਤਉੱਲਾ ਖਾਂ ਵੀ ਕਿਹਾ ਗਿਆ ਹੈ। ਇਹ ਜੁਲਾਈ ੧੭੧੦ ਈ: ਵਿਚ ਭੀਲੋਵਾਲ ਦੀ ਲੜਾਈ ਵਿਚੋਂ ਬਚ ਗਿਆ ਸੀ।

**ਅਨੂਪ ਕੌਰ:** ਗੁਰੂ ਘਰ ਦੀ ਟਹਿਲਣ ਬੀਬੀ ਅਨੂਪ ਕੌਰ ਸਰਸਾ ਦੇ ਕੰਢੇ ਤੇ ਸ਼ੇਰ ਮੁਹੰਮਦ ਖ਼ਾਨ ਦੇ ਹੱਥਾਂ ਵਿਚ ਆ ਗਈ, ਉਹ ਉਸਨੂੰ ਜ਼ੋਰੀ ਮਲੇਰਕੋਟਲੇ ਲੈ ਗਿਆ। ਸੂਰਬੀਰ ਬੀਬੀ ਨੇ ਆਪਣੇ ਧਰਮ ਅਤੇ ਸਤ ਦੀ ਰੱਖਿਆ ਲਈ ਕਟਾਰੀ ਮਾਰਕੇ ਆਤਮਘਾਤ ਕਰ ਲਿਆ। ਸ਼ੇਰ ਮੁਹੰਮਦ ਖ਼ਾਨ ਨੇ ਉਸਨੂੰ ਕਬਰ ਵਿਚ ਦਬਵਾ ਦਿੱਤਾ। ਬੰਦਾ ਸਿੰਘ ਬਹਾਦੁਰ ਨੇ ਕਬਰ ਵਿਚੋਂ

ਉਸਦੇ ਮਿਰਤਕ ਸ਼ਰੀਰ ਨੂੰ ਕੱਢਕੇ ਸਿੱਖ ਮਰਯਾਦਾ ਅਨੁਸਾਰ ਅਗਨ ਭੇਟ ਕੀਤਾ।

**ਅਨੋਖ ਰਾਏ:** ਫ਼ਰੁੱਖ਼ਸੀਅਰ ਦੇ ਰਾਜ ਵੇਲੇ ਕਲਾਨੌਰ ਦੇ ਫੌਜਦਾਰ ਸੁਹਰਾਬ ਖ਼ਾਨ ਦੇ ਕਾਨੂੰਗੋ ਸੰਤੋਖ ਰਾਏ ਦਾ ਭਰਾ ਅਨੋਖ ਰਾਏ ਸੀ। ਇਹ ਤਿੰਨੋ ਹੀ ਮੈਦਾਨ ਛੱਡਕੇ ਭੱਜ ਗਏ ਸਨ ਤੇ ਕਲਾਨੌਰ 'ਤੇ ਬੰਦਾ ਸਿੰਘ ਬਹਾਦੁਰ ਦਾ ਕਬਜਾ ਹੋ ਗਿਆ ਸੀ।

**ਅਫਰਾਸਿਆਬ ਖਾਨ:** ਇਹ ਧਾਮੋਲੀ ਦੇ ਫੌਜਦਾਰ ਇਸਲਾਮ ਖਾਂ ਦਾ ਪੁੱਤਰ ਸੀ।

**ਅਬਦੁੱਸਮਦ ਖ਼ਾਨ:** ਅਬਦੁੱਸਮਦ ਖ਼ਾਨ, ਮੁਹੰਮਦ ਅਮੀਨ ਖਾਂ ਦਾ ਪੁੱਤਰ ਸੀ, ਫ਼ਰੁੱਖ਼ਸੀਅਰ ਦੇ ਸਮੇਂ ਸਿੱਖਾਂ ਨੂੰ ਸ਼ਿਕੱਸਤ ਦੇਣ ਲਈ ਲਾਹੌਰ ਦਾ ਸੂਬਾ ਥਾਪਿਆ ਗਿਆ। ਬਾਬਾ ਬੰਦਾ ਸਿੰਘ ਨੂੰ ਇਸਨੇ ਛਲ ਨਾਲ ਫੜਕੇ ਦਿੱਲੀ ਭੇਜਿਆ।

**ਅਬਦੁਲ ਹੱਕ:** ਬਟਾਲੇ ਦਾ ਇਕ ਕਾਜ਼ੀ।

**ਅਬਦੁੱਲਾ ਖ਼ਾਨ:** ਅਬਦੁੱਲਾ ਖ਼ਾਨ, ਬਾਦਸ਼ਾਹ ਜਹਾਂਦਾਰ ਸ਼ਾਹ ਦੇ ਸਮੇਂ ਅਲਾਹਬਾਦ ਦਾ ਗਵਰਨਰ ਸੀ। ਬਾਦਸ਼ਾਹ ਫ਼ਰੁੱਖ਼ਸੀਅਰ ਦੇ ਰਾਜਕਾਲ ਵਿਚ ਇਹ ਵਜ਼ੀਰ ਸੀ। ਸੰਨ ੧੭੨੧ ਈ: ਵਿਚ ਇਸਦਾ ਕਤਲ ਹੋਇਆ।

**ਅਬੁਲ ਮੁਕਾਰਮ:** ਅੱਬੁਲ ਮੁਕਾਰਮ ਸਰਹਿੰਦ ਦੇ ਫੌਜਦਾਰ ਜ਼ੈਨੁਦੀਨ ਅਹਿਮਦ ਖ਼ਾਨ ਦਾ ਭਤੀਜਾ ਸੀ। ਇਸ ਨੂੰ ੨੦੦੦ ਘੋੜ ਸਵਾਰ ਫ਼ੌਜ ਦੇ ਕੇ ਸਿੱਖਾਂ ਵਿਰੁੱਧ ਭੇਜਿਆ ਗਿਆ, ਰੋਪੜੋਂ ਬਾਹਰ ਇਸਦਾ ਸਿੱਖਾਂ ਨਾਲ ਭੇੜ ਹੋਇਆ ਸੀ।

**ਅਮੀਰ ਸਿੰਘ:** ਬਾਬਾ ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਅਰਜਨ ਸਿੰਘ ਦਾ ਛੋਟਾ ਪੁੱਤਰ ਅਮੀਰ ਸਿੰਘ ਸੀ।

**ਅਰਜਨ ਦੇਵ ਗੁਰੂ:** ਸਿੱਖਾਂ ਦੇ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ, ਦਾ ਜਨਮ ਪਿੰਡ ਗੋਇੰਦਵਾਲ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਨੀ ਦੀ ਕੁੱਖੋਂ ੧੫ ਅਪ੍ਰੈਲ ੧੫੬੩ ਨੂੰ ਹੋਇਆ। ੧੬੦੬ ਈ: ਨੂੰ ਲਾਹੌਰ ਵਿਖੇ ਜਹਾਂਗੀਰ ਦੇ ਹੁਕਮ ਨਾਲ ਸਤਿਗੁਰਾਂ ਨੂੰ ਸ਼ਹੀਦ ਕਰ ਦਿੱਤਾ ਗਿਆ।

**ਅਲੀਉਦੀਨ ਮੁਫਤੀ:** ਇਹਨਾਂ ਨੇ ਫ਼ਾਰਸੀ ਵਿਚ ਲਿਖਤ ਇਕ ਪੁਸਤਕ 'ਇਬਰਤ ਨਾਮਾ' ਨੂੰ ਦੋ ਭਾਗਾਂ ਵਿਚ ਪੰਜਾਬੀ ਅਦਬੀ ਅਕਾਦਮੀ, ਲਾਹੌਰ ਵਲੋਂ ੧੯੬੧ ਵਿਚ ਛਪਵਾਇਆ ਸੀ।

**ਅਲੀ ਹਾਮਿਦ ਖ਼ਾਨ ਕਨੌਜੀ:** ਇਹ ਬਾਦਸ਼ਾਹ ਬਹਾਦਰ ਸ਼ਾਹ ਦੇ ਰਾਜ ਸਮੇਂ ਸਹਾਰਨਪੁਰ ਦਾ ਫੌਜਦਾਰ ਸੀ, ਜੋ ਸਿੰਘਾਂ ਦੇ ਯਮੁਨਾ ਟੱਪ ਆਉਣ ਦੀ ਖ਼ਬਰ ਸੁਣਕੇ ਦਿੱਲੀ ਨੂੰ ਦੌੜ ਗਿਆ ਸੀ।

**ਅਜ਼ਮਤੁਲਾ ਖ਼ਾਨ:** ਬਾਦਸ਼ਾਹ ਬਹਾਦਰ ਸ਼ਾਹ ਵੇਲੇ ਇਹ ਅਜ਼ਮਤੁੱਲਾ ਖ਼ਾਨ ਰਾਜੌਰ ਦਾ ਇਕ ਸੱਯਦ ਸੀ।

**ਆਸਫ਼ਦੌਲਾ ਅਸਦ ਖ਼ਾਨ:** ਬਾਦਸ਼ਾਹ ਬਹਾਦੁਰ ਸ਼ਾਹ ਦੇ ਰਾਜ ਤੇ ਸਿੰਘਾਂ ਦੀ ਚੜ੍ਹਤ ਦੌਰਾਨ ਰਾਜਧਾਨੀ ਦਿੱਲੀ ਦਾ ਵੱਡਾ ਸਰਕਾਰੀ ਹਾਕਮ। ਇਹ ਜ਼ੁਲਫ਼ਿਕਾਰ ਖ਼ਾਨ ਕਰਮਾਨਲੂ ਦਾ ਪੁੱਤਰ ਸੀ। ਲਗਭਗ ੧੬੩੧ ਈ: ਵਿਚ ਇਸਦਾ ਜਨਮ ਹੋਇਆ। ਇਸ ਨੂੰ ਨਿਜ਼ਾਮਉਲਮੁਲਕ ਤੇ ਆਸਫ਼ਉਦਦੌਲਾ ਦੀਆਂ ਉਪਾਧੀਆਂ ਮਿਲੀਆਂ, ਇਸਦੀ ਮੌਤ ਲਗਭਗ ੧੭੧੬ ਈ: ਵਿਚ ਹੋਈ।

**ਆਲੀ ਸਿੰਘ:** ਭਾਈ ਆਲੀ ਸਿੰਘ, ਸਲੌਦੀ ਪਿੰਡ ਦਾ ਵਸਨੀਕ ਜੋ ਭਾਈ ਮਾਲੀ ਸਿੰਘ (ਭਰਾ) ਸਮੇਤ ਸਰਹਿੰਦ ਦੇ ਸੂਬੇ ਵਜ਼ੀਰ ਖ਼ਾਨ ਕੋਲ ਨੌਕਰ ਸੀ। ਦੋਨੋਂ ਨੌਕਰੀ ਛੱਡਕੇ ਬਾਬਾ ਬੰਦਾ ਸਿੰਘ ਬਹਾਦੁਰ ਨਾਲ ਮਿਲੇ। ਆਲੀ ਸਿੰਘ ਬਾਦ ਵਿਚ ਸਰਹਿੰਦ ਦਾ ਨਾਇਬ ਸੂਬੇਦਾਰ ਬਣਿਆ। ਜੂਨ ੧੭੧੬ ਈ: ਵਿਚ ਦਿੱਲੀ ਵਿਚ ਬਾਬਾ ਬੰਦਾ ਸਿੰਘ ਬਹਾਦੁਰ ਨਾਲ ਸ਼ਹੀਦੀ ਪਾਈ।

**ਔਘੜ ਨਾਥ:** ਔਘੜ ਨਾਥ ਇਕ ਯੋਗੀ ਜਿਸ ਤੋਂ ਮਾਧੋ ਦਾਸ (ਬੰਦਾ ਸਿੰਘ ਬਹਾਦੁਰ) ਨੇ ਯੋਗ ਵਿਦਿਆ ਅਤੇ ਜੰਤਰਮੰਤਰ ਸਿੱਖੇ।

**ਔਰੰਗਜ਼ੇਬ:** ਮੁਗ਼ਲ ਬਾਦਸ਼ਾਹ ਔਰੰਗਜ਼ੇਬ ਆਲਮਗੀਰ ਦਾ ਜਨਮ ਨਵੰਬਰ ੧੬੧੮ ਈ: ਵਿਚ ਹੋਇਆ। ਇਹ ਸ਼ਾਹਜਹਾਨ ਦਾ ਤੀਸਰਾ ਪੁੱਤਰ ਸੀ। ਸ਼ਾਹਜਹਾਨ ਦੀ ਬੀਮਾਰੀ ਕਾਰਣ ਮੁਗ਼ਲ ਭਰਾਵਾਂ ਨੂੰ ਕਾਬੂ ਕਰਕੇ ੧੬੫੮ ਈ: ਵਿਚ ਆਗਰੇ 'ਤੇ ਕਬਜ਼ਾ ਕਰਕੇ ਰਾਜਭਾਗ ਦਾ ਮਾਲਕ ਬਣਿਆ ਸੀ।

## (ੲ)

**ਇਸਲਾਮ ਖ਼ਾਨ:** ਇਸਦਾ ਨਾਮ ਅਸਲਮ ਖਾਂ ਵੀ ਹੈ। ਵੇਖੋ, 'ਅਸਲਮ ਖ਼ਾਨ'।

**ਇਹਤਮਾਦੁਦੌਲਾ ਮੁਹੰਮਦ ਅਮੀਨ ਖ਼ਾਨ:** ਆਲਮ ਸ਼ੇਖ ਦਾ ਪੋਤਰਾ ਤੇ ਮੀਰ ਬਹਾਉਦਦੀਨ ਦਾ ਪੁੱਤਰ, ਬੁਖਾਰਾ ਰਾਜ ਵਿਚ ਸਮਰਕੰਦ ਦਾ ਵਾਸੀ ਸੀ। ਮਰਾਠਿਆਂ ਨੂੰ ਹਰਾਉਣ ਦੇ ਬਾਦ 'ਚਿਨਬਹਾਦਰ' ਦਾ ਖਿਤਾਬ ਮਿਲਿਆ। ਗੰਭੀਰ ਰੂਪ ਵਿਚ ਬੀਮਾਰ ਹੋ ਕੇ ੨੭ ਜਨਵਰੀ ੧੭੨੧ ਈ: ਨੂੰ ਮਰ ਗਿਆ। ਬਹਾਦਰ ਸ਼ਾਹ ਦੀ ਮੌਤ ਤੋਂ ੧ ਮਹੀਨਾ ਪਹਿਲਾਂ ਇਹ ਸਿੱਖਾਂ ਵਿਰੁੱਧ ਲੜਿਆ ਸੀ।

**ਇਨਾਇਤ ਖ਼ਾਨ:** ਸੱਯਦ ਇਨਾਇਤ ਖ਼ਾਨ, ਲਾਹੌਰ ਦਾ ਇਕ ਕੱਟੜ ਸੁੰਨੀ ਮੁਸਲਮਾਨ (ਮੌਲਾਨਾ) ਜੋ ਸਿੱਖਾਂ ਵਿਰੁੱਧ ਹੈਦਰੀ ਝੰਡਾ ਉਠਾਉਣ ਵਾਲਿਆਂ ਵਿਚੋਂ ਸੀ, ਇਹ ਜੁਲਾਈ ੧੭੧੦ ਈ: ਵਿਚ ਭੀਲੋਵਾਲ ਦੇ ਮੁਕਾਮ ਉੱਤੇ ਸਿੱਖਾਂ ਹੱਥੋਂ ਲੜਾਈ ਵਿਚ ਮਾਰਿਆ ਗਿਆ ਸੀ।

ਇਨਾਇਤਉੱਲਾ ਖ਼ਾਨ, ਖ਼ਾਨਿਸਾਮਾਂ: ਦੇਖੋ 'ਅਤਾਉਲਾ'।

**ਈਸਾ ਖ਼ਾਨ ਮੰਝ:** ਈਸਾ ਖ਼ਾਨ ਮੰਝ ਜੋ ਜਲੰਧਰ ਬੇਟ (ਹਿਠਾੜ) ਦਾ ਫ਼ੌਜਦਾਰ ਸੀ। ਬਾਦਸ਼ਾਹ ਜਹਾਂਦਾਰ ਸ਼ਾਹ ਦੇ ਰਾਜ ਵਿਚ ਇਸ ਨੂੰ ਲੱਖੀ ਜੰਗਲ ਦੀ ਫ਼ੌਜਦਾਰੀ ਵੀ ਮਿਲੀ। ਸ਼ਾਹਦਾਦ ਖ਼ਾਨ ਨਾਲ ਮੁਠਭੇੜ ਵਿਚ ਮਾਰਿਆ ਗਿਆ।

## (ਸ)

**ਸਰਦੂਲ ਸਿੰਘ:** ਬਾਬਾ ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਸੁਜਾਨ ਸਿੰਘ ਦਾ ਪੁੱਤਰ ਸੀ। ਇਨ੍ਹਾਂ ਨੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਵਿਦਿਆ ਪ੍ਰਾਪਤ ਕੀਤੀ। ੬ ਅਪ੍ਰੈਲ ੧੯੪੮ ਨੂੰ ਬੰਬਈ ਵਿਚ ਇਨ੍ਹਾਂ ਦਾ ਦੇਹਾਂਤ ਹੋ ਗਿਆ।

**ਸਾਹਿਬ ਕੌਰ:** ਵਜ਼ੀਰਾਬਾਦ ਦੇ ਇਕ ਖੱਤਰੀ ਸ਼ਿਵ ਰਾਮ ਦੀ ਸਪੁੱਤਰੀ ਸਾਹਿਬ ਕੌਰ, ਜਿਸ ਨਾਲ ਬੰਦਾ ਸਿੰਘ ਬਹਾਦੁਰ ਨੇ ਦੂਸਰਾ ਵਿਆਹ ਕਰਵਾਇਆ। ਜਿਸ ਤੋਂ ਰਣਜੀਤ ਸਿੰਘ ਨਾਮੀ ਪੁੱਤਰ ਪੈਦਾ ਹੋਇਆ।

**ਸਿੱਧ ਸੈਨ:** ਮੰਡੀ ਦਾ ਰਾਜਾ ਸੀ, ਇਹ ਗੁਰੂ ਗੋਬਿੰਦ ਸਿੰਘ ਜੀ ਦਾ ਬੜਾ ਪ੍ਰੇਮੀ ਸੀ। ਗੁਰੂ ਜੀ ਇਸਦੇ ਸੱਦੇ 'ਤੇ ਮੰਡੀ ਪਧਾਰੇ ਸਨ।

**ਸਿਰਾਜ ਦੀਨ ਅਲੀ ਖ਼ਾਨ:** ਇਹ ਇਕ ਚੰਗਾ ਕਵੀ ਸੀ ਅਤੇ ਬਾਦਸ਼ਾਹ ਫ਼ਰੁੱਖ਼ਸੀਅਰ ਦੇ ਸਮੇਂ ਇਕ ਪਦਾਧਿਕਾਰੀ ਸੀ। ਇਸ ਦੀ ਜਨਮ ਭੂਮੀ ਅਕਬਰਾਬਾਦ ਆਗਰਾ ਸੀ ਅਤੇ ਇਹ ਗਵਾਲੀਅਰ ਦੇ ਸ਼ੇਖ ਮੁਹੰਮਦ ਘੌਸ ਦਾ ਉੱਤਰਾਧਿਕਾਰੀ ਸੀ। ਇਹ ਬਹੁਤ ਸਾਰੀਆਂ ਰਚਨਾਵਾਂ ਦਾ ਲੇਖਕ ਸੀ। ੨੭ ਜਨਵਰੀ ੧੭੫੬ ਈ: ਨੂੰ ਲਖਨਊ ਵਿਚ ਇਸਦੀ ਮੌਤ ਹੋਈ।

**ਸੁਹਰਾਬ ਖ਼ਾਨ:** ਬਾਦਸ਼ਾਹ ਫ਼ਰੁੱਖ਼ਸੀਅਰ ਦੇ ਸਮੇਂ ਕਲਾਨੌਰ ਦਾ ਫੌਜਦਾਰ ਸੀ।

**ਸੁਚੇਤ ਸਿੰਘ:** ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਜੁਝਾਰ ਸਿੰਘ ਦੇ ਛੋਟੇ ਪੁੱਤਰ ਸਨ।

**ਸੁਜਾਨ ਸਿੰਘ:** ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਦਇਆ ਸਿੰਘ ਦੇ ਪੁੱਤਰ ਸਨ।

**ਸੁਲਤਾਨ ਕੁਲੀ ਖ਼ਾਨ:** ਰੁਸਤਮਦਿਲ ਖ਼ਾਨ ਦਾ ਭਤੀਜਾ।

**ਸੁੱਖਾ ਸਿੰਘ:** ਭਾਈ ਬਾਜ ਸਿੰਘ ਦਾ ਭਰਾ ਜਿਸਨੇ ਬੰਦਾ ਸਿੰਘ ਬਹਾਦੁਰ ਨਾਲ ਮਿਲਕੇ ਅਨੇਕਾਂ ਜੰਗ ਫਤਹਿ ਕੀਤੇ। ਬਾਯਜੀਦ ਖ਼ਾਨ, ਸਮਸ਼ ਖ਼ਾਨ ਤੇ ਉਮਰ ਖ਼ਾਨ ਨਾਲ ਲੜਦਾ ਯਾਕੂਬ ਖ਼ਾਨ ਦੇ ਬਾਗ ਵਿਚ ਸ਼ਹੀਦ ਹੋਇਆ।

**ਸੁੱਚਾ ਨੰਦ:** ਵਜ਼ੀਰ ਖ਼ਾਨ ਸੂਬਾ ਸਰਹਿੰਦ ਦਾ ਇਕ ਦਰਬਾਰੀ (ਪੇਸ਼ਾਕਾਰ), ਇਸਨੇ ਛੋਟੇ ਸਾਹਿਬਜ਼ਾਦਿਆਂ ਦੇ ਕਤਲ ਲਈ ਸੂਬੇ ਨੂੰ ਉਕਸਾਇਆ ਸੀ। ਬੰਦਾ ਸਿੰਘ ਬਹਾਦੁਰ ਨੇ ਸਰਹਿੰਦ ਫਤਹਿ ਵੇਲੇ ਇਸ ਨੂੰ ਮਾਰਿਆ ਸੀ।

**ਸੁੰਦਰੀ ਮਾਤਾ:** ਲਾਹੌਰ ਨਿਵਾਸੀ ਰਾਮਸਰਨ ਕੁਮਰਾਵ ਖੱਤਰੀ ਦੀ ਸਪੁੱਤਰੀ, ਜਿਸ ਦਾ ਵਿਆਹ ੭ ਵੈਸਾਖ ਸੰਮਤ ੧੭੪੧ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ। ਇਹਨਾਂ ਦੀ ਕੁੱਖੋਂ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ ਹੋਇਆ ਸੀ।

**ਸੋਹਣ ਸਿੰਘ:** ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ, ਦਇਆ ਸਿੰਘ ਦੇ ਪੁੱਤਰ ਸਨ।

**ਸੰਗਤ ਸਿੰਘ:** ਬੰਦਈ ਸਿੱਖ, ਲਹੌਰਾ ਸਿੰਘ ਦਾ ਪੁੱਤਰ, ਜਿਸਨੇ ਬੰਦਈ ਸਿੱਖਾਂ ਵੱਲੋਂ ਕਾਹਨ ਸਿੰਘ ਦੇ ਪੁੱਤਰ ਮੀਰੀ ਸਿੰਘ ਨਾਲ ਘੋਲ ਕੀਤਾ ਸੀ।

**ਸੰਤੋਖ ਰਾਏ:** ਫ਼ਰੁੱਖਸੀਅਰ ਦੇ ਵੇਲੇ, ਕਲਾਨੌਰ ਦੇ ਸੁਹਰਾਬ ਖਾਨ ਦਾ ਕਾਨੂੰਨਗੋ ਸੀ, ਜੋ ਕਲਾਨੌਰ ਵਿਖੇ ਬੰਦਾ ਸਿੰਘ ਨਾਲ ਹੋਈ ਲੜਾਈ ਵਿਚ ਆਪਣੇ ਸਾਥੀਆ ਸਮੇਤ ਰਣਭੂਮੀ ਨੂੰ ਪਿੱਠ ਦਿਖਾ ਗਿਆ ਸੀ।

**ਸ਼ਮਸ ਖ਼ਾਨ:** ਇਹ ਬਾਦਸ਼ਾਹ ਬਹਾਦਰ ਸਾਹ ਦੇ ਅਹਿਲਕਾਰ ਪੀਰ ਖ਼ਾਨ ਦਾ ਪੁੱਤਰ ਸੀ। ਪਿਤਾ ਦੀਆਂ ਸੇਵਾਵਾਂ ਬਦਲੇ ਜਲੰਧਰ ਦੁਆਬ ਦੀ ਫ਼ੌਜਦਾਰੀ ਮਿਲੀ ਹੋਈ ਸੀ। ਇਹ ੧੭੧੧ ਈ: ਦੇ ਸ਼ੁਰੂ ਵਿਚ ਖਾਲਸਾ ਦਲ ਦੇ ਹੱਥੋਂ ਰਾਇਪੁਰ ਵਿਚ ਮਾਰਿਆ ਗਿਆ ਦੱਸਿਆ ਜਾਂਦਾ ਹੈ।

**ਸ਼ਾਸ਼ਲ ਬੇਗ:** ਸ਼ਾਸ਼ਲ ਬੇਗ ਅਤੇ ਬਾਸ਼ਲ ਬੇਗ ਸਮਾਣੇ ਦੇ ਵਸਨੀਕ ਦੋ ਜੱਲਾਦ ਸਨ, ਜਿਨ੍ਹਾਂ ਨੇ ਸਰਹਿੰਦ ਵਿਚ ਸਾਹਿਬਜ਼ਾਦਿਆਂ ਨੂੰ ਜਿਬਾਹ ਕਰਕੇ ਅਰਥਾਤ ਕੋਹ-ਕੋਹ ਕੇ ਮਾਰਿਆ ਸੀ।

**ਸ਼ਾਹ ਮੁਹੰਮਦ:** ਬੂੜੀਆ (ਗੁਲਾਬ ਨਗਰ) ਦਾ ਕਾਜ਼ੀ।

**ਸ਼ਾਮ ਸਿੰਘ:** ਸਰਹਿੰਦ ਦੇ ਸਿੱਖ ਫ਼ੌਜਦਾਰ ਬਾਜ ਸਿੰਘ ਤੇ ਸੁੱਖਾ ਸਿੰਘ ਦਾ ਭਰਾ ਸੀ।

**ਸ਼ਿਵ ਰਾਮ ਖੱਤਰੀ:** ਵਜ਼ੀਰਾਬਾਦ ਦਾ ਇਕ ਖੱਤਰੀ, ਜਿਸਦੀ ਸਪੁੱਤਰੀ ਬੀਬੀ ਸਾਹਿਬ ਕੌਰ ਨਾਲ ਬੰਦਾ ਸਿੰਘ ਬਹਾਦੁਰ ਨੇ ਦੂਸਰਾ ਵਿਆਹ ਕਰਵਾਇਆ ਸੀ।

**ਸ਼ਿਵਾ ਜੀ:** ਮਰਹੱਟਾ ਵੰਸ਼ ਦਾ ਭੂਸ਼ਣ, ਇਸਦਾ ਜਨਮ ਜੀਜਾਬਾਈ ਦੇ ਉਦਰ ਤੋਂ ਸ਼ਾਹ ਜੀ ਭੌਂਸਲੇ ਦੇ ਘਰ ੧੬੨੭ ਈ: ਵਿਚ ਸ਼ਿਵਨੇਰ ਦੇ ਕਿਲੇ (ਪੂਨਾ ਦੇ ਪਾਸ) ਹੋਇਆ। ੫ ਅਪ੍ਰੈਲ ੧੬੮੦ ਨੂੰ ਕੁਝ ਸਾਲ ਬੀਮਾਰ ਰਹਿਕੇ ਕਾਲਵਸ ਹੋਇਆ।

**ਸ਼ੇਖ ਅਬਦੁੱਲ ਅਲੀ ਮੁਆਲੀ:** ਅੰਬੇਹਤਾ ਦਾ ਪ੍ਰਸਿੱਧ ਮੁਸਲਮਾਨ ਪੀਰ।

**ਸ਼ੇਰ ਮੁਹੰਮਦ ਖਾਨ ਕੋਟਲੀਆ:** ਇਹ ਮਲੇਰਕੋਟਲੇ ਦਾ ਪਠਾਣ ਸਰਦਾਰ ਸੀ, ਜੋ ਸੂਬਾ ਸਰਹਿੰਦ ਦੀ ਸਹਾਇਤਾ ਲਈ ਸ਼ਾਹੀ ਹੁਕਮ ਨਾਲ ਆਇਆ ਸੀ।

(ਹ)

**ਹਸਨ ਅਲੀ ਖ਼ਾਨ:** ਵੇਖੋ 'ਹਸਨ ਖ਼ਾਨ'।

**ਹਸਨ ਖ਼ਾਨ, ਸੱਯਦ:** ਇਹ ਬਾਰ੍ਹਾ, ਦੇ ਸੱਯਦ ਅਬਦੁਲਾ ਖ਼ਾਨ ਦਾ ਭਰਾ ਸੀ, ਬਹਾਦਰ ਸ਼ਾਹ ਬਾਦਸ਼ਾਹ ਦੇ ਸਮੇਂ ਇਹ ਦੋਨੋਂ ਅਲਾਹਬਾਦ ਤੇ ਪਟਨੇ ਦੇ ਗਵਰਨਰ ਸਨ। ਫ਼ਰੁੱਖ਼ਸੀਅਰ ਦੇ ਰਾਜਕਾਲ ਵਿਚ ਹੁਸੈਨ ਅਲੀ ਖ਼ਾਨ ਸਿਪਾਹ-ਸਾਲਾਰ ਸੀ। ਦੋਵਾਂ ਹੀ ਭਰਾਵਾਂ ਦਾ ੧੭੨੧ ਈ: ਵਿਚ ਕਤਲ ਹੋ ਗਿਆ ਸੀ।

**ਹਫੀਜ਼ ਅਲੀ ਖ਼ਾਨ:** ਫ਼ਰੁੱਖ਼ਸੀਅਰ ਵੇਲੇ ਇਹ ਹੈਬਤਪੁਰ ਪੱਟੀ ਦਾ ਇਕ ਸੱਯਦ ਸੀ।

**ਹਮੀਰ ਚੰਦ ਕਟੌਚੀਆ:** ਇਹ ਫ਼ਰੁੱਖ਼ਸੀਅਰ ਵੇਲੇ ਕਾਂਗੜੇ ਦਾ ਰਾਜਾ ਸੀ।

**ਹਰ ਸਹਾਇ:** ਬਹਾਦਰ ਸ਼ਾਹ ਦੇ ਰਾਜਕਾਲ ਦੌਰਾਨ, ਪੱਟੀ ਦਾ ਅਮੀਨ ਸੀ। ਜਿਸਨੇ ਸੰਨ ੧੭੦੯ ਵਿਚ ਅੰਮ੍ਰਿਤਸਰ ਦੇ ਸਿੰਘਾਂ ਤੇ ਹੱਲਾ ਬੋਲਿਆ ਸੀ।

**ਹਰਦੇਵ:** ਧਰੁਵ ਦੇਵ ਜਸਰੋਟੀਏ ਦਾ ਪੁੱਤਰ।

**ਹਾਜੀ ਸਯਦ ਇਸਮਾਈਲ:** ਇਹ ਹਾਜੀ ਯਾਰ ਬੇਗ ਆਦਿ ਨਾਲ ਹੈਦਰੀ ਝੰਡਾ ਉਠਾਉਣ ਵਾਲਿਆਂ ਵਿਚ ਸ਼ਾਮਿਲ ਹੋਇਆ।

**ਹਾਜੀ ਕਮਾਲ:** ਫ਼ਰੁੱਖ਼ਸੀਅਰ ਦੇ ਵੇਲੇ ਬਾਦਸ਼ਾਹੀ ਲਸ਼ਕਰ ਦੇ ਆਗੂਆਂ ਵਿਚੋਂ ਅਬਦੁੱਸਮਦ ਖ਼ਾਨ ਦਾ ਫੌਜੀ ਕਮਾਂਡਰ ਸੀ।

**ਹਾਜੀ ਯਾਰ ਬੇਗ:** ਹੈਦਰੀ ਝੰਡਾ ਉਠਾਉਣ ਵਾਲਿਆਂ ਵਿਚੋਂ ਹਾਜੀ ਯਾਰ ਬੇਗ, ਕੱਟੜ ਸੁੰਨੀ ਮੌਲਾਨਾ ਸੀ, ਜੋ ਜੁਲਾਈ ੧੭੧੦ ਈ: ਵਿਚ ਭੀਲੋਵਾਲ ਦੇ ਮੁਕਾਮ ਉੱਤੇ ਸਿੰਘਾਂ ਹੱਥੋਂ ਮਾਰਿਆ ਗਿਆ ਸੀ।

**ਹਿਦਾਇਤ ਖ਼ਾਨ:** ਸ਼ਾਹੀ ਵਾਕਿਆ ਨਵੀਸ, ਜਿਸਨੇ ਬੰਦਾ ਸਿੰਘ ਬਹਾਦੁਰ ਦੀ ਮੋਹਰ ਦੇ ਕਾਗਜ ੧੭੧੦, ਜੁਲਾਈ ੬ ਨੂੰ ਪੇਸ਼ ਕੀਤੇ।

**ਹਿੰਮਤ ਦਲੇਰ ਖ਼ਾਨ:** ਸਫ਼ਸ਼ਿਕਨ ਖ਼ਾਨ ਬਹਾਦੁਰ ਦਾ ਭਾਣਜਾ, ਦੋਨੋਂ ਹੀ ੧੭੧੧ ਈ: ਵਿਚ

ਸਿੰਘਾਂ ਵਿਰੁੱਧ ਲਾਹੌਰ ਨੂੰ ਗਏ।

**ਹੋਸ਼ਦਾਰ ਖ਼ਾਨ**: ਬਹਾਦਰ ਸ਼ਾਹ ਦੇ ਰਾਜ ਵੇਲੇ ਇਹ ਫੌਜਦਾਰ ਦੁਆਬਾ ਜਲੰਧਰ ਸੀ, ਜੋ ੧੭੧੧ ਈ: ਨੂੰ ਸਿੰਘਾਂ ਵਿਰੁੱਧ ਗਿਆ ਸੀ।

**ਹੱਯਬਰ ਖ਼ਾਨ**: ਇਹ ਬਹਾਦਰ ਸ਼ਾਹ ਦੇ ਵੇਲੇ ਜਲਾਲ ਖ਼ਾਨ ਰੁਹੇਲੇ ਦਾ ਭਤੀਜਾ ਸੀ।

**(ਕ)**

**ਕਦਮੁੱਦੀਨ**: ਕਪੂਰੀ ਦਾ ਦੁਰਾਚਾਰੀ ਹਾਕਮ, ਗੁਜਰਾਤ ਦੇ ਹਾਕਮ (ਔਰੰਗਜ਼ੇਬ ਵੇਲੇ) ਅਮਾਨਉੱਲਾ ਦਾ ਪੁੱਤਰ, ਜੋ ਹਿੰਦੂਆਂ ਦੀਆਂ ਬਹੂਬੇਟੀਆਂ ਜ਼ੋਰੀਂ ਚੁੱਕ ਲੈਂਦਾ ਸੀ, ਜਿਸ ਦੀ ਹਵੇਲੀ ਨੂੰ ਬੰਦਾ ਸਿੰਘ ਨੇ ਅੱਗ ਲਗਾ ਦਿੱਤੀ ਸੀ, ਸ਼ਾਇਦ ਇਸ ਵਿਚ ਉਹ ਵੀ ਸੁਆਹ ਹੋ ਗਿਆ ਸੀ।

**ਕਪੂਰ ਸਿੰਘ**: ਦਿਉਬੰਦ ਪਰਗਣੇ ਦੇ ਉਨਾਰਸਾ ਪਿੰਡ ਦਾ ਵਾਸੀ ਕਪੂਰ ਸਿੰਘ, ਸਿੰਘਾਂ ਦੀ ਚੜ੍ਹਤ ਦੇਖਕੇ ਸਿੰਘ ਸੱਜਿਆ ਸੀ। ਇਹ ਉਨਾਰਸੇ ਪ੍ਰਚਾਰਕ ਨਿਯੁਕਤ ਸੀ। ਇਸਨੇ ਉਨਾਰਸੇ ਦੇ ਸਿੰਘਾਂ ਦੀ ਤਕਲੀਫ ਬਾਰੇ ਬੰਦੇ ਨੂੰ ਦੱਸਿਆ ਸੀ।

**ਕਮਰੁਦੀਨ ਖ਼ਾਨ**: ਇਹ ਮੁਗਲ ਬਾਦਸ਼ਾਹ ਮੁਹੰਮਦ ਸ਼ਾਹ ਦਾ ਵਜ਼ੀਰ ਸੀ, ਜੋ ਤੂਰਾਨੀ ਧੜੇ ਦਾ ਆਗੂ ਸੀ। ਮੀਰ ਮੰਨੂੰ ਇਸੇ ਦਾ ਪੁੱਤਰ ਸੀ। ਇਹ ਮਾਰਚ ੧੭੪੮ ਵਿਚ ਸਰਹਿੰਦ ਨੇੜੇ ਦੁਰਾਨੀਆਂ ਹੱਥੋਂ ਮਰਿਆ।

**ਕਾਹਨ ਸਿੰਘ**: ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵੰਸ਼ ਵਿਚੋਂ ਬਾਬਾ ਬਿਨੋਦ ਸਿੰਘ ਦਾ ਪੁੱਤਰ, ਇਸਨੇ ਬੰਦਾ ਸਿੰਘ ਬਹਾਦੁਰ ਨਾਲ ਮਿਲਕੇ ਕਈ ਜੰਗਾਂ 'ਚ ਹਿੱਸਾ ਪਾਇਆ। ਮਈ-ਜੂਨ, ੧੭੧੬ ਈ: ਵਿਚ ਬੰਦਾ ਸਿੰਘ ਬਹਾਦੁਰ ਨਾਲ ਗ੍ਰਿਫਤਾਰ ਕਰਕੇ ਦਿੱਲੀ ਲੈ ਜਾਇਆ ਗਿਆ।

**ਕਾਹਨ ਸਿੰਘ, ਭਾਈ**: ੨੦ ਵੀਂ ਸਦੀ ਦੇ ਪੂਰਵਾਰਧ ਦੇ ਇਕ ਪ੍ਰਮੁੱਖ ਸਿੱਖ ਵਿਦਵਾਨ। ਇਹਨਾਂ ਦੀ ਰਚਨਾ ਮਹਾਨਕੋਸ਼, ਜੋ ਸਿੱਖ ਧਰਮ, ਸਾਹਿਤ, ਇਤਿਹਾਸ ਤੇ ਪਰੰਪਰਾਵਾਂ ਸੰਬੰਧੀ ਅਧਿਕਾਰੀ ਰਚਨਾ ਵਜੋਂ ਸਥਾਪਿਤ ਹੈ।

**ਕਾਮ ਬਖਸ਼**: ਔਰੰਗਜ਼ੇਬ ਦਾ ਛੋਟਾ ਪੁੱਤਰ, ਜਿਸਦਾ ਜਨਮ ਸੰਨ ੧੬੬੭ ਅਤੇ ਦੇਹਾਂਤ ੧੭੦੮ ਵਿਚ ਹੋਇਆ।

**ਕਿਸ਼ਨ ਦੇਵੀ**: ਬਾਬਾ ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਹੋਏ ਬਾਬਾ ਫ਼ਤਹਿ ਸਿੰਘ ਦੇ ਚਾਰ ਮਹਿਲਾਂ ਵਿਚੋਂ ਪਹਿਲੀ ਪਤਨੀ, ਜੋ ਜ਼ਿਲ੍ਹਾ ਸਿਆਲਕੋਟ ਦੇ ਸੰਗਿਆਲ ਪਿੰਡ ਦੇ ਇਕ ਖੱਤਰੀ ਦੀ ਲੜਕੀ ਸੀ।

**ਕਿਸ਼ਨ ਦਾਸ**: ਮਲੇਰਕੋਟਲੇ ਦਾ ਬਾਣੀਆਂ, ਜਿਸਨੇ ਬਾਬਾ ਬੰਦਾ ਸਿੰਘ ਬਹਾਦੁਰ ਨੂੰ ਭੇਟਾ ਦੇ ਕੇ ਅਤੇ ਬੇਨਤੀ ਕਰਕੇ ਸ਼ਹਿਰ ਨੂੰ ਲੁੱਟਣੋਂ ਬਚਾਇਆ।

**ਕੋਕਲਤਾਸ਼ ਖ਼ਾਨ**: ਅਲੀ ਮੁਰਾਦ ਖ਼ਾਨ ਜਹਾਨ ਕੋਕਲਤਾਸ਼ ਖ਼ਾਨ, ਬਾਦਸ਼ਾਹ ਜਹਾਂਦਾਰ ਸ਼ਾਹ ਦਾ ਮਤਰੇਆ ਭਰਾ ਸੀ। ਮੁਹੰਮਦ ਸ਼ਾਹ (ਆਜ਼ਮ ਖ਼ਾਨ) ਇਸਦਾ ਹੀ ਭਰਾ ਸੀ। ਇਹ ਸਯਦ ਹੁਸੈਨ ਅਲੀ ਦੇ ਵਿਰੁੱਧ ਬਹਾਦਰੀ ਨਾਲ ਲੜਿਆ ਸੀ। ਇਹ ਛਬੇਲਾ ਰਾਮ ਦੇ ਹੱਥੋਂ ਲੜਾਈ ਵਿਚ ਮਰਿਆ ਸੀ।

(ਖ)

**ਖੜਕ ਸਿੰਘ:** ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ, ਅਰਜਨ ਸਿੰਘ ਦਾ ਵੱਡਾ ਪੁੱਤਰ ਸੀ।

**ਖ਼ਾਨਜਾਨ ਬਹਾਦੁਰ:** ਬਾਦਸ਼ਾਹ ਬਹਾਦਰ ਸ਼ਾਹ ਵੇਲੇ ਅਲਾਹਬਾਦ ਦਾ ਸੂਬੇਦਾਰ।

**ਖਿਜ਼ਰ ਖ਼ਾਨ:** ਖਿਜ਼ਰਖ਼ਾਨ, ਸ਼ੇਰ ਮੁਹੰਮਦ ਖ਼ਾਨ ਦਾ ਭਾਈ ਮਲੇਰਕੋਟਲੇ ਦਾ ਸਰਦਾਰ, ਜੋ ਚਮਕੌਰ ਦੇ ਜੰਗ ਵਿਚ ਮੌਜੂਦ ਸੀ, ਇਸਦੀ ਮੌਤ ਖਾਲਸਾ ਦਲ (ਬੰਦਾ ਸਿੰਘ ਬਹਾਦੁਰ) ਦੇ ਹੱਥੋਂ ਰੋਪੜ ਪਾਸ ਹੋਈ।

(ਗ)

**ਗੁਰਬਖਸ਼ ਸਿੰਘ:** ਭਾਈ ਕਾਨ੍ਹ ਸਿੰਘ ਨਾਭਾ ਆਦਿ ਕੁਝ ਲਿਖਾਰੀਆਂ ਨੇ ਮਾਧੋ ਦਾਸ ਬੈਰਾਗੀ ਦਾ ਅੰਮ੍ਰਿਤ ਛਕਣ ਤੋਂ ਬਾਦ ਦਾ ਨਾਮ ਗੁਰਬਖਸ਼ ਸਿੰਘ ਦੱਸਿਆ ਹੈ, ਜੋ ਠੀਕ ਨਹੀਂ ਹੈ।

**ਗੁਰਬਖਸ਼ ਸਿੰਘ:** ਬੂੜੀਏ (ਨਵਾਂ ਨਾਮ ਗੁਲਾਬ ਨਗਰ) ਦਾ ਫ਼ੌਜਦਾਰ ਅਤੇ ਅਮੀਨ ਸੀ।

**ਗੁਜਰੀ** (ਮਾਤਾ): ਕਰਤਾਰਪੁਰ ਨਿਵਾਸੀ ਲਾਲਚੰਦ ਸੁਭਿਖੀਏ ਖਤ੍ਰੀ ਦੇ ਘਰ ਮਾਤਾ ਬਿਸ਼ਨ ਕੌਰ ਦੀ ਕੁੱਖੋਂ ਪੈਦਾ ਹੋਈ ਪੁੱਤਰੀ, ਜਿਨ੍ਹਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੁਪਤਨੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਹੋਣ ਦਾ ਮਾਣ ਪ੍ਰਾਪਤ ਹੈ।

**ਗੋਬਿੰਦ ਸਿੰਘ, ਗੁਰੂ:** ਆਪ ਸਿੱਖਾਂ ਦੇ ਦਸਵੇਂ ਗੁਰੂ ਸਨ, ਆਪ ਜੀ ਦਾ ਜਨਮ ੧੬੬੬ ਈ: ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਪਟਨਾ ਵਿਖੇ ਹੋਇਆ। ਆਪ ਜੀ ਨੇ ੧੬੯੯ ਈ: ਵਿਚ ਖਾਲਸਾ ਪੰਥ ਦੀ ਸਾਜਣਾ ਕੀਤੀ। ੧੭੦੮ ਈ: ਵਿਚ ਆਪ ਜੀ ਨਾਂਦੇੜ ਵਿਖੇ ਜੋਤੀ-ਜੋਤਿ ਸਮਾ ਗਏ।

**ਗੰਗੂ:** ਗੰਗੂ ਬ੍ਰਾਹਮਣ, ਮੋਰਿੰਡਾ ਨਜ਼ਦੀਕ ਸਹੇੜੀ ਪਿੰਡ ਦਾ ਵਸਨੀਕ, ਜੋ ਅਨੰਦਪੁਰ ਸਾਹਿਬ ਵਿਚ ਗੁਰੂ ਘਰ ਦਾ ਰਸੋਈਆ ਸੀ। ਇਸਨੇ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਵਾਇਆ ਸੀ।

(ਚ)

**ਚਤਰਸਾਲ ਬੁੰਦੇਲਾ:** ਇਹ ਚੰਪਤ ਰਾਏ ਬੁੰਦੇਲਾ ਦਾ ਚੌਥਾ ਪੁੱਤਰ ਸੀ। ਇਸਨੇ ੧੭੨੧ ਵਿਚ ਦਿਲੇਰ ਖ਼ਾਨ ਨੂੰ ਹਰਾਇਆ ਅਤੇ ਉਸਦੇ ੫੦੦੦ ਆਦਮੀਆਂ ਸਮੇਤ ਉਸਦਾ ਕਤਲ ਕੀਤਾ ਸੀ। ਇਹ ੮੨ ਸਾਲ ਦੀ ਉਮਰ ਵਿਚ ੧੪ ਦਸੰਬਰ ੧੭੩੧ ਨੂੰ ਪੰਨਾ ਵਿਚ ਮਾਰਿਆ ਗਿਆ।

**ਚੀਨਕਿਲੀਚ ਮੁਹੰਮਦ ਖ਼ਾਨ:** ਇਹ ੧੭੦੭ ਵਿਚ ਮੁਗ਼ਲਾਂ ਵੱਲੋਂ ਅਵਧ ਦਾ ਸੂਬੇਦਾਰ ਨਿਯੁਕਤ ਹੋਇਆ, ਇਸ ਨੂੰ ਨਿਜ਼ਾਮੁਲਉਲਮੁਲਕ ਦੀ ਉਪਾਧੀ ਮਿਲੀ ਸੀ। ਇਹ ਬਾਦਸ਼ਾਹ ਮੁਹੰਮਦ ਸ਼ਾਹ ਦਾ ਵਜ਼ੀਰ ਰਿਹਾ। ਸੰਨ ੧੭੪੮ ਈ: ਵਿਚ ਇਸਦਾ ਅੰਤ ਹੋਇਆ।

**ਚੂੜਾਮਨਿ ਜਾਟ:** ਇਸਦੇ ਪਿਤਾ ਦਾ ਨਾਮ ਭੱਜਾ (Bhajja) ਸੀ। ਇਹ ਸਢੌਰਾ ਅਤੇ ਲੋਹਗੜ ਦੀਆਂ ਲੜਾਈਆਂ ਵਿਚ ਸਿੱਖਾਂ ਵਿਰੁੱਧ ਲੜਿਆ ਸੀ। ਬਹਾਦਰ ਸ਼ਾਹ ਤੇ ਆਜ਼ਮ ਸ਼ਾਹ ਦੀ ਆਪਸੀ ਲੜਾਈ ਤੋਂ ਬਾਅਦ ਇਸਨੇ ਬਹੁਤ ਮਾਲ ਲੁੱਟਿਆ ਤੇ ਇਕ ਬਹੁਤ ਵੱਡਾ ਛਾਪਾਮਾਰ ਬਣ ਗਿਆ। ਪਰ ਅੰਤ ਵਿਚ ਆਪਣੇ ਪੁੱਤਰਾਂ ਦੇ ਵਿਵਹਾਰ ਤੋਂ ਦੁਖੀ ਤੇ ਨਿਰਾਸ਼ ਹੋ ਕੇ ਜ਼ਹਿਰ

ਖਾ ਕੇ ਮਰ ਗਿਆ ਸੀ।

**(ਛ)**

**ਛਬੀਲਾ ਰਾਮ:** ਛਬੀਲਾ ਰਾਮ ਚਕਲਾ ਕੋਰਾ ਮਾਨਿਕਪੁਰ ਦਾ ਫੌਜਦਾਰ ਤੇ ਫ਼ਰੁੱਖ਼ਸੀਅਰ ਦਾ ਪਿਛਲੱਗ ਸੀ। ਕੋਕਲਤਾਸ਼ ਖ਼ਾਨ ਇਸਦੇ ਹੱਥੋਂ ਹੀ ਮਾਰਿਆ ਗਿਆ ਸੀ। ਨਵੰਬਰ, ੧੭੧੯ ਈ: ਵਿਚ ਲਕਵੇ ਦੇ ਕਾਰਣ ਇਸਦੀ ਮੌਤ ਹੋ ਗਈ ਸੀ।

(ਜ)

**ਜਸਵੰਤ ਸਿੰਘ:** ਜੋਧਪੁਰ ਦਾ ਰਾਜਾ, ਜੋ ਰਾਜ ਸਿੰਘ ਦਾ ਪੁੱਤਰ ਸੀ, ਸੰਨ ੧੬੩੭ ਵਿਚ ਗੱਦੀ ਤੇ ਬੈਠਾ, ਇਸਦੀ ਮੌਤ ੧੬੭੮ ਈ: ਵਿਚ ਹੋਈ। ਇਸਦੇ ਪੁੱਤਰ ਦਾ ਨਾਮ ਰਾਜਾ ਅਜੀਤ ਸਿੰਘ ਸੀ।

**ਜਹਾਂਦਾਰ ਸ਼ਾਹ:** ਮਾਂ ਨਿਜ਼ਾਮਬਾਈ ਦੇ ਉਦਰ ਤੋਂ ਬਹਾਦੁਰ ਸ਼ਾਹ ਦਾ ਵੱਡਾ ਬੇਟਾ, ਜੋ ੮ ਅਪ੍ਰੈਲ ਸੰਨ ੧੬੬੩ ਨੂੰ ਜਨਮਿਆਂ ਇਹ ਬਹੁਤ ਪਾਮਰ ਤੇ ਜ਼ਾਲਿਮ ਸੀ। ਸੰਨ ੧੭੧੩ ਵਿਚ ਫ਼ਰੁੱਖ਼ਸੀਅਰ ਨੇ ਇਸ ਨੂੰ ਮਾਰਿਆ ਅਤੇ ਬਾਦਸ਼ਾਹਤ ਸਾਂਭੀ।

**ਜਹਾਂਗੀਰ:** ਅਕਬਰ ਦਾ ਪੁੱਤਰ ਸਲੀਮ, ਜੋ ਬਿਹਾਰੀਮਲ ਕਛਵਾਹੇ ਦੀ ਪੁੱਤਰੀ ਮਰੀਅਮ ਜ਼ਮਾਨੀ ਦੇ ਉਦਰ ਤੋਂ ਸੰਨ ੧੫੬੯ ਨੂੰ ਪੈਦਾ ਹੋਇਆ; ਜੋ ੨੪ ਅਕਤੂਬਰ ਸੰਨ ੧੬੦੫ ਨੂੰ ਦਿੱਲੀ ਦੇ ਤਖ਼ਤ ਪੁਰ ਬੈਠਾ।

**ਜਹਾਨ ਸ਼ਾਹ:** ਜਹਾਨ ਸ਼ਾਹ (ਖੁਜਿਸਤਾ ਅਖਤਰ) ਬਾਦਸ਼ਾਹ ਬਹਾਦੁਰ ਸ਼ਾਹ ਦਾ ਪੁੱਤਰ ਸੀ। ਇਹ ਜਹਾਂਦਾਰ ਸ਼ਾਹ ਦੇ ਵਿਰੁੱਧ ਜੰਗ ਵਿਚ ਮਰਿਆ ਸੀ, ਪਰ ਇਸ ਵਿਚ ਇਸਦੀ ਜਿੱਤ ਹੋਈ ਸੀ।

**ਜਗਤ ਸਿੰਘ:** ਕਮਾਊਂ ਦਾ ਰਾਜਾ।

**ਜਮਾਲ ਖ਼ਾਨ:** ਬਾਦਸ਼ਾਹ ਸ਼ਾਹਜਹਾਨ ਦਾ ਪੰਜ ਹਜ਼ਾਰੀ ਮਨਸਬਦਾਰ, ਜਿਸਨੇ ਦਿੱਲੀ ਦੇ ਸ਼ਾਹੂਕਾਰ ਦੀ ਪੁੱਤਰੀ ਰੂਪਕਲਾ ਨੂੰ ਆਪਣੀ ਔਰਤ ਬਣਾਇਆ।

**ਜਲਾਲਖ਼ਾਨ:** ਬਾਦਸ਼ਾਹ ਔਰੰਗਜ਼ੇਬ ਦਾ ਸੈਨਾਪਤਿ, ਜੋ ਹੁਸੈਨੀ ਸਿਪਹਸਲਾਰ ਦੇ ਅਧੀਨ ਸੀ ਅਤੇ ਪਹਾੜੀ ਰਾਜਿਆਂ ਤੋਂ ਰਾਜਕਰ ਵਸੂਲ ਕਰਣ ਲਈ ਲੜਿਆ।

**ਜਲਾਲੁਦੀਨ:** ਸੱਯਦ ਜਲਾਲੁਦੀਨ ਨੌਵੇਂ ਪਾਤਸ਼ਾਹ ਨੂੰ ਸ਼ਹੀਦ ਕਰਣ ਵਾਲਾ ਜਲਾਦ ਜੋ ਸਮਾਣੇ ਦਾ ਸੀ।

**ਜਾਨ ਮੁਹੰਮਦ:** ਬੂੜੀਆ ਪਰਗਣੇ ਦਾ ਜ਼ਿਮੀਂਦਾਰ।

**ਜੁਝਾਰ ਸਿੰਘ:** ਬਾਬਾ ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਬਾਬਾ ਰਣਜੀਤ ਸਿੰਘ ਦਾ ਵੱਡਾ ਪੁੱਤਰ ਜੁਝਾਰ ਸਿੰਘ ਸੀ।

**ਜੈ ਸਿੰਘ:** ਜੈ ਸਿੰਘ ਸਵਾਈ ਬਿਸ਼ਨ ਸਿੰਘ ਦਾ ਪੁੱਤਰ ਸੀ, ਇਸਨੇ ਜੈਪੁਰ ਸ਼ਹਿਰ ਵਸਾਇਆ ਸੀ। ਬਹਾਦਰ ਸ਼ਾਹ ਨੇ ਜੈ ਸਿੰਘ ਦੀ ਰਿਆਸਤ ਜ਼ਬਤ ਕਰ ਲਈ, ਇਸਨੇ ਅਜੀਤ ਸਿੰਘ ਦੀ ਸਹਾਇਤਾ ਨਾਲ ਜੈਪੁਰ ਉੱਪਰ ਫਿਰ ਕਬਜ਼ਾ ਕਰ ਲਿਆ। ਫ਼ਰੁੱਖ਼ਸੀਅਰ ਦੇ ਜ਼ਮਾਨੇ ਇਸ ਨੂੰ ਰਾਜਾਧਿਰਾਜ ਪਦਵੀ ਮਿਲੀ। ਮੁਹੰਮਦ ਸ਼ਾਹ ਨੇ ਇਸ ਨੂੰ ਮਾਲਵੇ ਦਾ ਗਵਰਨਰ ਥਾਪਿਆ। ਸੰਨ

੧੭੪੨ ਵਿਚ ਦੇਹਾਂਤ ਹੋਇਆ।

**ਜੈਤ ਰਾਮ:** ਦੱਖਣ ਨੂੰ ਜਾਂਦੇ ਹੋਏ ਦਸਵੇਂ ਪਾਤਸ਼ਾਹ ਸੰਨ ੧੭੦੭ ਈ: ਵਿਚ ਜੈਪੁਰ ਦੇ ਪਿੰਡ ਨਾਰਾਇਣਾ ਵਿਚ ਪਧਾਰੇ, ਇੱਥੇ ਦਾਦੂ ਦਯਾਲ ਦਾ ਦੇਹਾਂਤ ਹੋਇਆ ਸੀ, ਇਸ ਨੂੰ ਦਾਦੂਦਵਾਰਾ ਕਹਿੰਦੇ ਹਨ। ਉਸ ਵੇਲੇ ਦਾਦੂਦਵਾਰੇ ਦਾ ਮਹੰਤ ਜੈਤ ਰਾਮ ਸੀ।

**ਜੋਗਾ ਜੱਟ:** ਸਢੌਰੇ ਦਾ ਇਕ ਜ਼ਿਮੀਦਾਰ ਸੀ।

**ਜੱਸਾ ਸਿੰਘ ਆਹਲੂਵਾਲੀਆ:** ਆਹਲੂਵਾਲ ਪਿੰਡ ਦਾ ਵਾਸੀ, ਬਦਰ ਸਿੰਘ ਦਾ ਪੁੱਤਰ, ਜਿਸਦਾ ਜਨਮ ੧੭੧੮ ਈ: ਵਿਚ ਹੋਇਆ। ਨਵਾਬ ਕਪੂਰ ਸਿੰਘ ਦੇ ਦੇਹਾਂਤ ਮਗਰੋਂ ਅਪ੍ਰੈਲ ੧੭੫੪ ਈ: ਵਿਚ ਸ. ਜੱਸਾ ਸਿੰਘ ਨੂੰ ਨਵਾਬ ਦਾ ਖ਼ਿਤਾਬ ਪ੍ਰਾਪਤ ਹੋਇਆ।

**ਜ਼ਕਰੀਆ ਖ਼ਾਨ:** ਇਹ ਲਾਹੌਰ ਦੇ ਸੂਬੇਦਾਰ ਅਬਦੁਸ ਸਮਦ ਖ਼ਾਨ ਦਾ ਪੁੱਤਰ ਤੇ ਯਹੀਆ ਖ਼ਾਨ ਤੇ ਸ਼ਾਹ ਨਵਾਜ ਖ਼ਾਨ ਦਾ ਪਿਤਾ ਸੀ। ਇਸਨੇ ਸਿੱਖਾਂ ਤੇ ਬਹੁਤ ਕਹਿਰ ਢਾਹੇ ਸਨ। ਇਸ ਦੀ ਮੌਤ ਲਾਹੌਰ ਵਿਚ ਜੁਲਾਈ ੧੭੪੫ ਈ: ਵਿਚ ਹੋਈ।

**ਜ਼ਬਰਦਸਤ ਖ਼ਾਨ:** ਲਾਹੌਰ ਦਾ ਫੌਜਦਾਰ, ਜੋ ਵਜ਼ੀਰ ਖ਼ਾਨ ਸਰਹਿੰਦੀ ਨਾਲ ਮਿਲਕੇ ਦਸਮੇਸ਼ ਜੀ ਨੂੰ ਸੰਮਤ ੧੭੬੧ ਵਿਚ ਅਨੰਦਪੁਰ ਸਾਹਿਬ ਫੜਨ ਆਇਆ ਸੀ। ਬਾਦਸ਼ਾਹ ਜਹਾਂਦਾਰ ਸ਼ਾਹ ਦੇ ਵੇਲੇ ਲਾਹੌਰ ਦਾ ਸੂਬਾ ਥਾਪਿਆ ਗਿਆ ਸੀ।

**ਜ਼ੁਲਫਿਕਾਰ ਖ਼ਾਨ:** ਜ਼ੁਲਫਿਕਾਰ ਖਾਨ (ਮੁਹੰਮਦ ਇਸਮਾਈਲ) ਅਸਦ ਖਾਨ ਦਾ ਪੁੱਤਰ ਸੀ। ਇਸਦਾ ਜਨਮ ਮਿਹਰਉਨਨਿੱਸਾ ਬੇਗਮ ਦੀ ਕੁੱਖੋਂ ੧੬੫੭ 'ਚ ਹੋਇਆ। ੧੬੭੭ ਈ: ਵਿਚ ਸ਼ੈਸਤਾ ਖਾਨ ਦੀ ਪੁੱਤਰੀ ਨਾਲ ਸ਼ਾਦੀ ਹੋਈ। ਫ਼ਰੁੱਖ਼ਸੀਅਰ ਨੇ ੧੧ ਫਰਵਰੀ ੧੭੧੩ ਈ: ਨੂੰ ਇਸਦਾ ਕਤਲ ਕਰਵਾਇਆ।

**ਜ਼ੋਰਾਵਰ ਸਿੰਘ:** ਬਾਬਾ ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਬਾਬਾ ਰਣਜੀਤ ਸਿੰਘ ਦਾ ਛੋਟਾ ਪੁੱਤਰ।

**ਜ਼ੋਰਾਵਰ ਸਿੰਘ, ਸਾਹਿਬਜ਼ਾਦਾ:** ਗੁਰੂ ਗੋਬਿੰਦ ਸਿੰਘ ਜੀ ਦਾ ਤੀਸਰਾ ਸਾਹਿਬਜ਼ਾਦਾ ਜਿਨ੍ਹਾਂ ਦਾ ਜਨਮ ੧੬੯੬ ਈ: ਵਿਚ ਹੋਇਆ। ਆਪ ਜੀ ਆਪਣੇ ਛੋਟੇ ਭਾਈ ਬਾਬਾ ਫ਼ਤਹਿ ਸਿੰਘ ਸਮੇਤ ਸਰਹਿੰਦ ਵਿਖੇ ਦੀਵਾਰ ਵਿਚ ਚਿਣ ਕੇ ਸ਼ਹੀਦ ਕੀਤੇ ਗਏ ਸਨ।

## (ਤ)

**ਤੇਗ ਬਹਾਦਰ, ਗੁਰੂ:** ਸਿੱਖਾਂ ਦੇ ਨੌਵੇਂ ਗੁਰੂ, ਜਿਨ੍ਹਾਂ ਦਾ ਜਨਮ ੧ ਅਪ੍ਰੈਲ ਸੰਨ ੧੬੨੧ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ, ਮਾਤਾ ਨਾਨਕੀ ਜੀ ਤੋਂ ਅੰਮ੍ਰਿਤਸਰ ਹੋਇਆ।

**ਤੇਜਾ ਸਿੰਘ:** ਬਾਬਾ ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਦਇਆ ਸਿੰਘ ਦਾ ਪੁੱਤਰ।

## (ਦ)

**ਦਇਆ ਸਿੰਘ:** ਗੁਰੂ ਗੋਬਿੰਦ ਸਿੰਘ ਦੁਆਰਾ ਬੰਦਾ ਸਿੰਘ ਬਹਾਦੁਰ ਨਾਲ ਭੇਜੇ ਪੰਜ ਸਿੰਘਾਂ ਵਿਚੋਂ ਸਨ।

**ਦਲਪਤ ਬੁੰਦੇਲਾ:** ਰਾਉ ਦਲਪਤ ਬੁੰਦੇਲਾ ਜ਼ੁਲਫਿਕਾਰ ਖ਼ਾਨ ਦੇ ਅਧੀਨ ਇਕ ਵੱਡਾ ਤੇ ਅਨੁਭਵੀ

ਆਦਮੀ ਸੀ, ਜਿਸਨੂੰ ਜ਼ੁਲਫਿਕਾਰ ਬਹੁਤ ਇਜ਼ਤ ਦਿੰਦਾ ਸੀ। ਇਹ ਜਾਜੌ ਦੀ ਲੜਾਈ ਵਿਚ ਮਰਿਆ ਸੀ।

**ਦਾਦੂ ਪੰਥੀ ਮਹੰਤ ਜੈਤ ਰਾਮ:** ਦੇਖੋ 'ਜੈਤ ਰਾਮ'।

**ਦੇਵਾ ਜੱਟ:** ਨੁਸ਼ਹਿਰਾ ਪੰਨੂਆ ਦਾ ਚੌਧਰੀ।

**(ਧ)**

**ਧਰਮ ਸਿੰਘ:** ਧਰਮ ਸਿੰਘ, ਜਿਸਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਸੀ, ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖ ਭਾਈ ਰੂਪ ਚੰਦ ਦਾ ਪੁੱਤਰ ਤੇ ਕਰਮ ਸਿੰਘ ਦਾ ਭਰਾ ਸੀ।

**(ਨ)**

**ਨਿਜ਼ਾਮਉਲਮੁਲਕ ਆਸਫੁਦੌਲਾ ਅਸਦ ਖ਼ਾਨ:** ਨਵਾਬ ਅਸਦ ਖ਼ਾਨ, ਜਿਸ ਦਾ ਖਿਤਾਬ ਅਸਫੁਦੌਲਾ ਸੀ, ਇਸਦਾ ਪਹਿਲਾ ਨਾਮ ਇਬਰਾਹੀਮ ਸੀ, ਬੰਦਾ ਸਿੰਘ ਬਹਾਦੁਰ ਦੇ ਮੁੱਢਲੇ ਜੰਗਾਂ ਵੇਲੇ ਇਹ ਦਿੱਲੀ ਦਾ ਸੂਬਾ ਸੀ, ਇਸਦਾ ਦੇਹਾਂਤ ਸੰਨ ੧੭੧੭ ਵਿਚ ਹੋਇਆ।

**ਨੁਸਰਤਖ਼ਾਨ:** ਮਲੇਰਕੋਟਲੇ ਦਾ ਪਠਾਣ, ਜੋ ਨਾਹਰ ਖਾਨ ਦਾ ਭਾਈ ਸੀ ਅਤੇ ਸ਼ੇਰ ਮੁਹੰਮਦ ਖ਼ਾਨ ਦਾ ਭਤੀਜਾ ਸੀ, ਇਹ ਦੋਵੇਂ ਚਮਕੌਰ ਦੇ ਜੰਗ ਵਿਚ ਮੌਜੂਦ ਸਨ।

**(ਪ)**

**ਪਿਸ਼ੌਰਾ ਸਿੰਘ:** ਇਕ ਕਾਫੀ ਧਨਾਢ, ਅਨਾਜ ਦਾ ਵਪਾਰੀ ਅਰੋੜਾ ਸਿੱਖ। ਇਹ ਕੀਰਤਪੁਰ ਦਾ ਰਹਿਣ ਵਾਲਾ ਸੀ। ਜਦ ਕੀਰਤਪੁਰ ਸਾਹਿਬ ਵਿਚ ਮਝੈਲ ਸਿੰਘਾਂ ਦਾ ਜਥਾ ਅੰਨ ਪਾਣੀ ਖੁਣੋਂ ਤੰਗ ਸੀ ਤਦ ਇਸਨੇ ਅਤੇ ਇਸਦੇ ਭਾਈ ਕਿਸ਼ੋਰ ਸਿੰਘ ਨੇ ਸਿੰਘਾਂ ਦੀ ਸੇਵਾ ਕੀਤੀ ਅਤੇ ਆਪਣਾ ਸਾਰਾ ਮਾਲ ਸਿੰਘਾਂ ਨੂੰ ਭੇਟ ਕੀਤਾ।

**ਪੀਰ ਮੁਹੰਮਦ:** ਮੁਲਾਂ ਪੀਰ ਮੁਹੰਮਦ ਵਾਇਜ, ਲਾਹੌਰ ਦਾ ਕੱਟੜ ਸੁੰਨੀ ਮੌਲਾਨਾ ਜੋ ਹੈਦਰੀ ਝੰਡਾ ਉਠਾਉਣ ਵਾਲੇ ਮੁਸਲਮਾਨਾਂ ਵਿਚ ਸ਼ਾਮਿਲ ਸੀ। ਇਹ ਭੀਲੋਵਾਲ ਦੀ ਲੜਾਈ ਵਿਚ ਜੁਲਾਈ ੧੭੧੦ ਈ: ਵਿਚ ਮਾਰਿਆ ਗਿਆ।

**(ਫ)**

**ਫਤਹਿ ਸਿੰਘ, ਸਾਹਿਬਜ਼ਾਦਾ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤ੍ਰ ਜੋ ਸੰਮਤ ੧੭੫੬ (੧੬੯੯ ਈ.) ਨੂੰ ਮਾਤਾ ਜੀਤੋ ਜੀ ਤੋਂ ਅਨੰਦਪੁਰ ਸਾਹਿਬ ਜਨਮੇ।

**ਫਤਹਿ ਸਿੰਘ, ਬਾਬਾ:** ਬਾਬਾ ਬੰਦਾ ਸਿੰਘ ਬਹਾਦੁਰ ਦੀ ਬੰਸ ਵਿਚੋਂ ਜੁਝਾਰ ਸਿੰਘ ਦੇ ਵੱਡੇ ਪੁੱਤਰ ਸਨ।

**ਫਤਹਿ ਸਿੰਘ, ਭਾਈ:** ਇਹ ਭਾਈ ਬਹਿਲੋ ਵੰਸ਼ੀ ਬੈਰਾੜ ਜੱਟ ਭਾਈ ਭਗਤੂ ਜਿਸਨੇ ਮਾਲਵੇ ਵਿਚ ਭਗਤਾ ਨਾਮ ਦਾ ਪਿੰਡ ਵਸਾਇਆ ਸੀ, ਦਾ ਪੋਤਰਾ ਸੀ, ਜਿਸਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਤਲਵੰਡੀ ਸਾਬੋ ਵਿਖੇ ਅੰਮ੍ਰਿਤ ਪਾਨ ਕੀਤਾ ਸੀ।

**ਫਤਹਿ ਚੰਦ:** ਇਸ ਨੂੰ ਰਾਜਾ ਫਤਹਿ ਸਿੰਘ ਸਿਰੀ ਨਗਰੀਆ ਵੀ ਕਿਹਾ ਜਾਂਦਾ ਹੈ।

**ਫ਼ਰੁੱਖ਼ਸੀਅਰ**: ਫ਼ਰੁੱਖ਼ਸੀਅਰ, ਬਾਦਸ਼ਾਹ ਬਹਾਦਰ ਸ਼ਾਹ ਦਾ ਪੋਤਰਾ ਤੇ ਅਜ਼ੀਮ ਸ਼ਾਹ ਦਾ ਪੁੱਤਰ ਸੀ। ਜਹਾਂਦਾਰ ਸ਼ਾਹ ਨੂੰ ਗੱਦੀਓਂ ਲਾਹ ਕੇ ੧੦ ਜਨਵਰੀ ੧੭੧੩ ਈ: ਨੂੰ ਫ਼ਰੁੱਖ਼ਸੀਅਰ ਦਿੱਲੀ ਦਾ ਬਾਦਸ਼ਾਹ ਬਣਿਆ ਸੀ। ਇਸ ਨੂੰ ੨੮ ਫ਼ਰਵਰੀ ੧੭੧੯ ਨੂੰ ਗੱਦੀਓ ਲਾਹਿਆ ਗਿਆ ਸੀ।

## (ਬ)

**ਬਹਾਦੁਰ ਸ਼ਾਹ**: ਇਸਦਾ ਪਹਿਲਾ ਨਾਮ ਮੁਅੱਜ਼ਮ ਸੀ, ਇਹ ਔਰੰਗਜ਼ੇਬ ਦਾ ਦੂਸਰਾ ਪੁੱਤਰ ਸੀ। ਇਹ ਅਕਤੂਬਰ ੧੭੦੭ ਈ: ਵਿਚ ਤਖ਼ਤ 'ਤੇ ਬੈਠਾ ਅਤੇ ਇਸਦਾ ਦੇਹਾਂਤ ਦਸੰਬਰ ੧੭੧੨ ਈ: ਵਿਚ ਲਾਹੌਰ ਵਿਚ ਹੋਇਆ।

**ਬਖਸ਼ੀਉਲਮੁਲਕ (ਜ਼ੁਲਫਿਕਾਰ ਖਾਨ)**: ਦੇਖੋ 'ਜ਼ੁਲਫਿਕਾਰ ਖਾਨ'।

**ਬਦਰੁੱਦੀਨ ਸ਼ਾਹ**: ਪੀਰ ਬੁੱਧੂ ਸ਼ਾਹ, ਸਢੌਰਾ (ਜ਼ਿਲ੍ਹਾ ਅੰਬਾਲਾ) ਨਿਵਾਸੀ ਸਨ। ਇਹਨਾਂ ਦੇ ਪਿਤਾ ਦਾ ਨਾਮ ਸੱਯਦ ਗੁਲਾਮ ਸ਼ਾਹ ਸੀ। ਦਸਮੇਸ਼ ਜੀ ਨੂੰ ਸਹਾਇਤਾ ਦੇਣ ਦਾ ਅਪਰਾਧ ਲਾਕੇ ਸਰਦਾਰ ਆਸਮਾਨ ਖ਼ਾਨ ਹਾਕਮ ਸਢੌਰਾ ਨੇ ਪੀਰ ਬੁੱਧੂ ਸ਼ਾਹ ਨੂੰ ਕਤਲ ਕਰਵਾਇਆ। ਸੰਮਤ ੧੭੬੬ ਵਿਚ ਬਾਬਾ ਬੰਦਾ ਸਿੰਘ ਨੇ ਸਢੌਰੇ ਨੂੰ ਫਤਹਿ ਕਰਕੇ ਅਸਮਾਨ ਖ਼ਾਨ ਨੂੰ ਫਾਂਸੀ 'ਤੇ ਲਟਕਾਇਆ ਸੀ।

**ਬਾਜ ਸਿੰਘ**: ਬੱਲ ਗੋਤ ਦਾ ਜੱਟ, ਮੀਰਪੁਰ ਪੱਟੀ ਦਾ ਵਸਨੀਕ, ਇਸਨੇ ਕਲਗੀਧਰ ਤੋਂ ਅੰਮ੍ਰਿਤ ਛਕਿਆ, ਦਸਮੇਸ਼ ਜੀ ਨੇ ਇਸ ਨੂੰ ਬਾਬਾ ਬੰਦਾ ਸਿੰਘ ਦੀ ਸਹਾਇਤਾ ਲਈ ਅਬਿਚਲ ਨਗਰ ਤੋਂ ਭੇਜਿਆ ਸੀ, ਬਾਬਾ ਬੰਦਾ ਸਿੰਘ ਬਹਾਦੁਰ ਨਾਲ ਹੀ ਦਿੱਲੀ ਸ਼ਹੀਦ ਹੋਇਆ।

**ਬਾਯਜ਼ੀਦ ਖ਼ਾਨ ਖੇਸ਼ਗੀ**: ਇਸ ਨੂੰ ਬਜੀਦ ਖ਼ਾਨ ਜਾਂ ਕੁਤਬੁਦੀਨ ਖ਼ਾਨ ਖੇਸ਼ਗੀ ਵੀ ਕਿਹਾ ਜਾਂਦਾ ਹੈ। ਇਹ ਜੰਮੂ ਦਾ ਫੌਜਦਾਰ ਰਿਹਾ। ਇਹ ਲੋਹਗੜ੍ਹ ਦੀ ਲੜਾਈ ਵਿਚ ਖਾਲਸਾ ਦਲ ਦੇ ਵਿਰੁੱਧ ਲੜਿਆ ਸੀ। ਇਸਦੀ ਮੌਤ ਖਾਲਸਾ ਦਲ ਨਾਲ ਲੜਦਿਆਂ ਰਾਇਪੁਰ ਦੇ ਨਜ਼ਦੀਕ ੧੭੧੧ ਈ: ਦੇ ਆਰੰਭ 'ਚ ਹੋਈ ਦੱਸੀ ਜਾਂਦੀ ਹੈ।

**ਬਿਨੋਦ ਸਿੰਘ ਬਾਬਾ**: ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵੰਸ਼ ਵਿਚੋਂ, ਜਿਸਨੂੰ ਦਸਮੇਸ਼ ਜੀ ਨੇ ਅਬਿਚਲ ਨਗਰ ਤੋਂ ਬੰਦਾ ਸਿੰਘ ਬਹਾਦੁਰ ਦੀ ਸਹਾਇਤਾ ਲਈ ਪੰਜਾਬ ਭੇਜਿਆ ਸੀ ਅਤੇ ਇਸ ਧਰਮਵੀਰ ਨੇ ਪੰਥ ਦੇ ਨਾਲ ਹੋ ਕੇ ਬਹੁਤ ਜੰਗ ਜਿੱਤੇ।

**ਬੁਲਾਕਾ ਸਿੰਘ**: ਬੁਲਾਕਾ ਸਿੰਘ ਰਾਗੀ ਜੋ ਸਲੌਦੀ ਵਾਲੇ ਆਲੀ ਸਿੰਘ ਨਾਲ ਰਹਿੰਦਾ ਸੀ। ਘੁੜਾਣੀ ਵਿਚ ਰਹਿਣ ਵਾਲੇ ਰਾਮਰਾਈਏ ਮਸੰਦਾਂ ਨੇ ਨਿਰਾਦਰੀ ਕਰਕੇ ਇਸਦਾ ਦੁਤਾਰਾ ਭੰਨ ਦਿੱਤਾ ਸੀ। ਬੰਦਾ ਸਿੰਘ ਬਹਾਦੁਰ ਨੇ ੧੭੧੦ ਈ: ਵਿਚ ਇਸ ਦੀ ਬੇਨਤੀ 'ਤੇ ਘੁੜਾਣੀ ਉੱਪਰ ਹਮਲਾ ਕਰਕੇ ਇਨ੍ਹਾਂ ਮਸੰਦਾਂ ਨੂੰ ਸੋਧਿਆ ਸੀ।

**ਬੁੱਧੂ ਸ਼ਾਹ**: ਦੇਖੋ 'ਬਦਰੁੱਦੀਨ ਸ਼ਾਹ'।

## (ਭ)

**ਭਗਤੂ, ਭਾਈ**: ਭਾਈ ਬਹਿਲੋ ਵੰਸ਼ੀ ਬੈਰਾੜ ਜੱਟ ਜਿਸਨੇ ਮਾਲਵੇ ਵਿਚ ਭਗਤਾ ਨਾਮੀ ਪਿੰਡ

ਵਸਾਇਆ। ਇਸ ਦਾ ਦੇਹਾਂਤ ਕਰਤਾਰਪੁਰ ਵਿਚ ਹੋਇਆ। ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਨੇ ਆਪਣੇ ਹੱਥੀਂ ਇਸ ਦਾ ਸਸਕਾਰ ਕੀਤਾ ਸੀ।

**ਭਗਵੰਤ ਰਾਏ:** ਇਹ ਰਾਵੀ ਕਿਨਾਰੇ ਭਰਤ ਪਿੰਡ ਦਾ ਵਸਨੀਕ ਤੇ ਪਰਗਨਾ ਨੇਸ਼ਟਾ ਭਰਲੀ ਦਾ ਕਾਨੂੰਗੋ ਸੀ। ਇਸ ਦੀ ਪੱਕੀ ਬਣੀ ਹੋਈ ਰਿਹਾਇਸ਼ੀ ਹਵੇਲੀ ਕਿਲ੍ਹਾ ਭਗਵੰਤ ਰਾਇ ਕਰਕੇ ਜਾਣੀ ਜਾਂਦੀ ਹੈ।

**ਭਾਗ ਸਿੰਘ:** ਇਹ ਗੁਰਦਾਸਪੁਰ ਦਾ ਇਕ ਪ੍ਰਮੁੱਖ ਵਕੀਲ ਸੀ।

**ਭਾਗਭਰੀ:** ਬਾਬਾ ਬੰਦਾ ਸਿੰਘ ਬਹਾਦੁਰ ਦੀ ਵੰਸ ਵਿਚੋਂ ਬਾਬਾ ਫ਼ਤਹਿ ਸਿੰਘ ਦੀ ਪਤਨੀ ਸੀ। ਇਹ ਜ਼ਿਲ੍ਹਾ ਝੰਗ (ਪਾਕਿਸਤਾਨ) ਦੇ ਅਹਿਮਦਪੁਰ ਦੇ ਸ਼ਾਹਨੀ ਖੱਤਰੀ ਦੀ ਲੜਕੀ ਸੀ।

**ਭੀਮ ਚੰਦ ਕਹਿਲੂਰੀਆ:** ਕਹਿਲੂਰ (ਬਿਲਾਸਪੁਰ) ਦਾ ਪਹਾੜੀ ਰਾਜਾ, ਜਿਸਨੇ ਅਕਾਰਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਵੈਰ ਕਰਕੇ ਆਪਣੇ ਭਾਈ ਰਾਜਿਆਂ ਨੂੰ ਪ੍ਰੇਰਕੇ ਭੰਗਾਣੀ, ਅਨੰਦਪੁਰ ਸਾਹਿਬ ਆਦਿ ਸਥਾਨਾਂ ਵਿਚ ਜੰਗ ਕਰਵਾਏ।

**ਭੂਪ ਪ੍ਰਕਾਸ਼:** ਨਾਹਣ ਦਾ ਰਾਜਾ।

## (ਮ)

**ਮਹਾਬਤ ਖਾਂ:** ਬਾਦਸ਼ਾਹ ਬਹਾਦਰ ਸ਼ਾਹ ਦੇ ਵਜ਼ੀਰ ਖ਼ਾਨਏਖ਼ਾਨਾ ਮੁਨੀਮ ਖ਼ਾਨ ਦਾ ਪੁੱਤਰ, ਜੋ ੧੨ ਅਕਤੂਬਰ ੧੭੧੦ ਈ: ਨੂੰ ਤਰਾਵੜੀ ਦੇ ਪਾਸ ਅਮੀਨਗੜ੍ਹ ਦੇ ਸਥਾਨ 'ਤੇ ਖਾਲਸਾ ਦਲ ਤੋਂ ਹਾਰ ਕੇ ਪਿੱਛੇ ਮੁੜ ਗਿਆ ਸੀ।

**ਮਨੀ ਸਿੰਘ, ਭਾਈ:** ਭਾਈ ਮਨੀ ਸਿੰਘ, ਕੈਂਬੋਵਾਲ ਪਿੰਡ ਜ਼ਿਲ੍ਹਾ ਸੰਗਰੂਰ ਦੇ ਦੁੱਲਟ ਜੱਟ ਭਾਈ ਚੌਧਰੀ ਕਾਲੇ ਦਾ ਪੁੱਤਰ, ਜਿਸਨੂੰ ਭਾਈ ਕਾਲੇ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨੀਂ ਲਾ ਦਿੱਤਾ ਸੀ। ਇਹਨਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਅੰਮ੍ਰਿਤਪਾਨ ਕੀਤਾ। ਦਸਮੇਸ਼ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਇਹਨਾਂ ਤੋਂ ਲਿਖਵਾਈ ਗਈ ਸੀ। ੧੭੩੭ ਈ: ਵਿਚ ਬੰਦ-ਬੰਦ ਕਟਵਾ ਕੇ ਸ਼ਹਾਦਤ ਦਿੱਤੀ।

**ਮਾਧੋ ਦਾਸ:** ਬਾਬਾ ਬੰਦਾ ਸਿੰਘ ਬਹਾਦੁਰ, ਜਿਸ ਦਾ ਮਾਤਾ-ਪਿਤਾ ਨੇ ਨਾਮ ਲਛਮਣ ਦੇਵ ਰੱਖਿਆ ਸੀ। ਜਦੋਂ ਇਹ ਵੈਸ਼ਨਵ ਸਾਧ ਜਾਨਕੀ ਪ੍ਰਸਾਦ ਦਾ ਚੇਲਾ ਹੋ ਗਿਆ ਤਾਂ ਨਾਮ ਮਾਧੋ ਦਾਸ ਰਖਾਇਆ। ਇਸ ਨੇ ਹੀ ਬਾਅਦ ਵਿਚ ਸਿੱਖੀ ਧਾਰਣ ਕਰਕੇ ਜ਼ਾਲਮਾਂ ਨੂੰ ਸੋਧਿਆ ਸੀ।

**ਮਾਨ ਸਿੰਘ:** ਇਕ ਪਹਾੜੀ ਰਾਜਾ।

**ਮੀਰ ਅਤਾਉੱਲਾ:** ਦੇਖੋ 'ਅਤਾਉੱਲਾ'।

**ਮੀਰ ਜੁਮਲਾ:** ਮੀਰ ਜੁਮਲਾ (ਉਬੈਦੁਲਾਹ), ਮੀਰ ਮੁਹੰਮਦ ਵਫ਼ਾ ਦਾ ਪੁੱਤਰ, ਤੁਰਾਨ ਵਿਚ ਸਮਰਕੰਦ ਦਾ ਨਿਵਾਸੀ ਸੀ। ਇਸਦਾ ਜਨਮ ਲਗਭਗ ੧੬੭੦-੭੧ ਵਿਚ ਹੋਇਆ।

**ਮੀਰੀ ਸਿੰਘ:** ਇਹ ਬਾਬਾ ਕਾਹਨ ਸਿੰਘ ਤ੍ਰੇਹਣ ਦਾ ਪੁੱਤਰ ਸੀ। ਤੱਤ ਖਾਲਸੇ ਅਤੇ ਬੰਦਈ ਸਿੱਖਾਂ ਵਿਚਕਾਰ ਮੱਤਭੇਦਾਂ ਦੇ ਨਿਪਟਾਰੇ ਲਈ ਜੋ ਭਲਵਾਨਾਂ ਦਾ ਘੋਲ ਕਰਵਾਇਆ ਗਿਆ ਸੀ, ਉਸ ਵਿਚ ਮੀਰੀ ਸਿੰਘ ਤੱਤ ਖਾਲਸੇ ਵਲੋਂ ਘੁਲਿਆ ਸੀ ਤੇ ਜਿੱਤਿਆ ਸੀ।

**ਮੁਹੰਮਦ ਅਮੀਨ ਖ਼ਾਨ ਚੀਨ ਬਹਾਦਰ:** ਦੇਖੋ 'ਇਹਤਮਾਦੁਦੌਲਾਮੁਹੰਮਦ ਅਮੀਨ ਖਾਨ'।

**ਮੁਹੰਮਦ ਅਲੀ ਖ਼ਾਨ ਅਨਸਾਰੀ:** ਫ਼ਾਰਸੀ ਵਿਚ ਲਿਖਤ ਇਕ ਪੁਸਤਕ 'ਤਵਾਰੀਖ ਮੁਜ਼ੱਫਰੀ' ਦਾ ਲੇਖਕ।

**ਮੁਹੰਮਦ ਕਾਸਿਮ:** ਇਹ ਫ਼ਾਰਸੀ ਪੁਸਤਕ 'ਇਬਰਤ ਨਾਮਾ' ਦਾ ਲਿਖਾਰੀ ਸੀ।

**ਮੁਹੰਮਦ ਤਕੀ:** ਲਾਹੌਰ ਦਾ ਮੌਲਾਨਾ, ਜੋ ਜੁਲਾਈ ੧੭੧੦ ਈ: ਵਿਚ ਸਿੱਖਾਂ ਵਿਰੁੱਧ ਜਿਹਾਦ ਛੇੜਨ ਲਈ ਹੈਦਰੀ ਝੰਡਾ ਉਠਾਉਣ ਲਈ ਮੋਹਰੀ ਆਗੂਆਂ ਵਿਚੋਂ ਸੀ। ਇਹ ਸ਼ਾਹਜਹਾਨ ਦੇ ਵਜ਼ੀਰ ਸਾਦੁਲਾ ਖ਼ਾਨ ਦੇ ਰਿਸ਼ਤੇਦਾਰਾਂ ਵਿਚੋਂ ਸੀ। ਇਸ ਦੀ ਮੌਤ ਭੀਲੋਵਾਲ ਦੀ ਲੜਾਈ ਵਿਚ ਹੋਈ ਸੀ।

**ਮੁਹੰਮਦ ਤਾਹਿਰ:** ਇਸ ਦਾ ਦੂਸਰਾ ਨਾਮ ਇਨਾਇਤ ਖ਼ਾਨ ਹੈ। ਇਹ ਜ਼ਫਰ ਖ਼ਾਨ ਦਾ ਪੁੱਤਰ ਸੀ। ਇਹ ਇਕ ਚੰਗਾ ਕਵੀ ਸੀ ਅਤੇ 'ਸ਼ਾਹ ਜਹਾਨ ਨਾਮਾ' ਰਚਨਾ ਦਾ ਲੇਖਕ ਹੈ। ਇਸ ਤੋਂ ਇਲਾਵਾ ਇਹ ਇਕ ਦੀਵਾਨ ਅਤੇ ਮਸਨਵੀ ਦਾ ਲੇਖਕ ਹੈ। ਇਸਦੀ ਮੌਤ ੧੬੬੬ ਈ: ਵਿਚ ਹੋਈ।

**ਮੁਖਲਿਸ ਖ਼ਾਨ:** ਸ਼ਾਹਜਹਾਨ ਬਾਦਸ਼ਾਹ ਦਾ ਫੌਜੀ ਸਰਦਾਰ, ਜੋ ਸਿੱਖਾਂ ਨਾਲ ਸ਼ਾਹੀ ਬਾਜ਼ ਪਿੱਛੇ ਝਗੜਾ ਹੋਣ ਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ 'ਤੇ ਚੜ੍ਹ ਆਇਆ ਅਤੇ ਜੰਗ ਵਿਚ ਮਰਿਆ ਸੀ।

**ਮੁਨਇਮ ਖ਼ਾਨ:** ਸੁਲਤਾਨ ਬੇਗ ਬਰਲਾਸ ਦਾ ਪੁੱਤਰ, ਜੋ ਕਾਬੁਲ ਵਿਚ ਬਾਦਸ਼ਾਹ ਬਹਾਦੁਰ ਸ਼ਾਹ ਦਾ ਮੁੱਖ ਅਧਿਕਾਰੀ ਰਿਹਾ। ਦਿੱਲੀ ਦੇ ਤਖ਼ਤ ਉੱਪਰ ਰਾਜ ਵੇਲੇ ਇਹ 'ਖ਼ਾਨ ਖ਼ਾਨਾਨ' ਖਿਤਾਬ ਨਾਲ ਬਾਦਸ਼ਾਹ ਦਾ ਵਜ਼ੀਰ ਨਿਯੁਕਤ ਹੋਇਆ। ੧੭੧੦ ਈ: ਵਿਚ ਸਿੱਖਾਂ ਵਿਰੁੱਧ ਮੁਹਿੰਮ ਵਿਚ ਆਪਣੇ ਵਤੀਰੇ ਦੁਆਰਾ ਇਸਨੇ ਬਾਦਸ਼ਾਹ ਨੂੰ ਨਾਰਾਜ਼ ਕੀਤਾ ਤੇ ਬਦਨਾਮ ਹੋਇਆ। ਇਹ 'ਇਲਹਾਮਾਤ ਮੁਨਇਮੀ' ਰਚਨਾ ਦਾ ਲੇਖਕ ਸੀ। ੧੭੧੧ ਈ: ਵਿਚ ਇਸਦੀ ਮੌਤ ਹੋਈ।

**ਮੁਰਤਜ਼ਾ ਖ਼ਾਨ:** ਇਹ ਲਾਹੌਰ ਦਾ ਸੌਦਾਗਰ ਸੀ, ਜੋ ਹੈਦਰੀ ਝੰਡੇ ਹੇਠਾਂ ਇਕੱਠੇ ਹੋਏ ਮੁਸਲਮਾਨਾਂ ਨੂੰ ਖ਼ਰਚਾ ਪੱਠਾ ਦੇਣ ਵਿਚ ਅੱਗੇ ਸੀ। ਇਹ ਜੁਲਾਈ ੧੭੧੦ ਈ: ਵਿਚ ਭੀਲੋਵਾਲ ਦੇ ਸਥਾਨ 'ਤੇ ਸਿੱਖਾਂ ਹੱਥੋਂ ਮਰਿਆ ਸੀ।

**ਮੁਜ਼ਫਰ ਖ਼ਾਨ:** ਇਹ ਸਮਸ-ਉਦ-ਦੌਲਾ (ਖ਼ਾਨ ਦੌਰਾਨ) ਦਾ ਛੋਟਾ ਭਰਾ ਸੀ, ਜੋ ਕਰਨਾਲ ਦੀ ਲੜਾਈ ਵਿਚ ਮਰਿਆ ਸੀ।

(ਰ)

**ਰਣਜੀਤ ਸਿੰਘ:** ਬੰਦਾ ਸਿੰਘ ਬਹਾਦੁਰ ਦੀ ਦੂਸਰੀ ਪਤਨੀ ਸਾਹਿਬ ਕੌਰ ਜੋ ਵਜ਼ੀਰਾਬਾਦ ਦੇ ਇਕ ਖੱਤਰੀ ਸ਼ਿਵ ਰਾਮ ਦੀ ਲੜਕੀ ਸੀ, ਦੀ ਕੁੱਖੋਂ ਪੈਦਾ ਹੋਇਆ ਪੁੱਤਰ, ਜਿਸ ਦੇ ਰਾਹੀਂ ਬੰਦਾ ਸਿੰਘ ਦੀ ਬੰਸ ਅੱਗੇ ਚਲਦੀ ਹੈ।

**ਰਫੀਉਸ਼ਾਨ:** ਬਾਦਸ਼ਾਹ ਬਹਾਦੁਰ ਸ਼ਾਹ ਦਾ ਪੁੱਤਰ, ਜੋ ਆਪਣੇ ਭਰਾ ਜਹਾਂਦਾਰ ਸ਼ਾਹ ਦੇ ਵਿਰੁੱਧ ਲੜਾਈ ਵਿਚ ਮਰਿਆ ਸੀ।

**ਰਾਮ ਸਿੰਘ**: ਮੀਰਪੁਰ ਪੱਟੀ ਦੇ ਵਸਨੀਕ ਬਾਜ ਸਿੰਘ ਦਾ ਭਰਾ, ਸਰਹਿੰਦ ਉੱਪਰ ਕਬਜ਼ਾ ਕਰਨ ਤੋਂ ਬਾਅਦ ਮਈ ੧੭੧੦ ਈ: ਵਿਚ ਇਸ ਨੂੰ ਥਾਨੇਸਰ (ਕੁਰੂਕਸ਼ੇਤਰ) ਦਾ ਹਾਕਮ ਬਣਾਇਆ ਗਿਆ ਸੀ। ਇਸਦਾ ਨਾਮ ਰਣ ਸਿੰਘ ਵੀ ਲਿਖਿਆ ਮਿਲਦਾ ਹੈ।

**ਰਾਮ ਚੰਦਰ**: ਸੂਰਜਵੰਸ਼ੀ ਅਯੋਧਿਆਪਤੀ ਰਾਜਾ ਦਸ਼ਰਥ ਦੇ ਸਪੁੱਤਰ, ਜੋ ਰਾਣੀ ਕੌਸ਼ਲਯਾ ਦੇ ਉਦਰ ਤੋਂ ਜਨਮੇ।

**ਰਾਮ ਥੰਮਣ**: ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਾਸੀ ਦਾ ਸਪੁੱਤਰ ਜੋ ਇਕ ਪ੍ਰਤਾਪੀ ਸਾਧੂ ਸੀ, ਇਸਦਾ ਅਸਥਾਨ ਕਸੂਰ ਦੇ ਲਾਗੇ ਬਹੁਤ ਪ੍ਰਸਿੱਧ ਹੈ।

**ਰਾਮ ਦੇਵ**: ਬਾਬਾ ਬੰਦਾ ਸਿੰਘ ਬਹਾਦੁਰ ਦੇ ਪਿਤਾ।

**ਰੁਸਤਮਦਿਲਖ਼ਾਨ**: ਰੁਸਤਮ ਦਿਲ ਖ਼ਾਨ, ਅਲਾਹ ਵਿਰਦੀ ਖ਼ਾਨ ਸ਼ਾਹਜ਼ਹਾਨੀ ਦਾ ਪੋਤਰਾ ਸੀ। ਇਹ ਸੰਨ ੧੭੧੦ ਈ: ਵਿਚ ਸਿੱਖਾਂ ਵਿਰੁੱਧ ਲੋਹਗੜ੍ਹ ਦੀ ਜੰਗ 'ਚ ਲੜਿਆ ਸੀ। ਇਸ ਉਪਰੰਤ ਇਸ ਨੂੰ ਗਾਜ਼ੀ ਖ਼ਾਨ, ਰੁੱਸਤਮ ਜੰਗ ਦੀ ਉਪਾਧੀ ਮਿਲੀ ਤੇ ਆਹੁਦਾ ਵਧਾਇਆ ਗਿਆ। ਇਹ ਇਕ ਦਲੇਰ ਤੇ ਬਹਾਦੁਰ ਯੋਧਾ ਸੀ, ਜਦੋਂ ਜਲਾਦ ਉਸਦੇ ਅੰਗ ਕੱਟ ਰਿਹਾ ਸੀ ਤਾਂ ਵੀ ਇਹ ਜ਼ੁਲਫਿਕਾਰ ਖ਼ਾਨ, ਜਹਾਂਦਾਰ ਸ਼ਾਹ ਤੇ ਕੋਕਲਤਾਸ਼ ਖ਼ਾਨ ਉੱਤੇ ਬੇਪਰਵਾਹੀ ਨਾਲ ਟਿੱਪਣੀਆਂ ਕਰ ਰਿਹਾ ਸੀ।

(ਲ)

**ਲਛਮਣ ਦੇਵ**: ਬੰਦਾ ਸਿੰਘ ਬਹਾਦੁਰ ਦਾ ਬਚਪਨ ਦਾ ਉਸਦੇ ਮਾਤਾ-ਪਿਤਾ ਦੁਆਰਾ ਰੱਖਿਆ ਨਾਮ।

**ਲਾਹੌਰਾ ਸਿੰਘ ਕਲਾਲ**: ਇਹ ਬੰਦਈ ਸਿੱਖਾਂ ਵਿਚੋਂ ਸੰਗਤ ਸਿੰਘ ਦਾ ਪਿਤਾ ਸੀ, ਜਿਸ (ਸੰਗਤ ਸਿੰਘ) ਨੇ ਕਾਹਨ ਸਿੰਘ ਦੇ ਪੁੱਤਰ ਮੀਰੀ ਸਿੰਘ ਨਾਲ ਘੋਲ ਕੀਤਾ ਸੀ। ਸਰੋਵਰ ਵਿਚ ਪਾਈਆਂ ਪਰਚੀਆਂ ਅਨੁਸਾਰ ਫੈਸਲੇ ਨੂੰ ਮੰਨਣ ਤੋਂ ਇਨਕਾਰੀ ਹੋਏ ਬੰਦਈ ਸਿੱਖਾਂ ਨੇ ਇਸ ਨੂੰ ਤੱਤ ਖਾਲਸੇ ਨਾਲ ਸਵਾਲ ਜਵਾਬ ਕਰਣ ਲਈ ਭੇਜਿਆ ਸੀ।

(ਵ)

**ਵਲੀ ਮੁਹੰਮਦ ਖਾਂ**: ਇਹ ਮਲੇਰਕੋਟਲੇ ਦੇ ਪਠਾਣ ਨਾਹਰ ਖ਼ਾਨ ਅਤੇ ਨੁਸਰਤ ਖ਼ਾਨ ਦਾ ਭਾਈ ਸੀ।

**ਵਜ਼ੀਰ ਖ਼ਾਨ**: ਕੁੰਜਪੁਰਾ (ਕਰਨਾਲ) ਦਾ ਵਸਨੀਕ ਸਰਹਿੰਦ ਦਾ ਸੂਬਾ, ਜਿਸਨੇ ਦਸਮੇਸ਼ ਜੀ ਦੇ ਛੋਟੇ ਦੋ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕਰਵਾਇਆ ਸੀ। ਬੰਦਾ ਸਿੰਘ ਬਹਾਦੁਰ ਨੇ ੨੨ ਮਈ, ੧੭੧੦ ਈ: ਨੂੰ ਚਪੜਚਿੜੀ ਦੇ ਮੈਦਾਨ ਵਿਚ ਵਜ਼ੀਰ ਖ਼ਾਨ ਨੂੰ ਕਤਲ ਕਰਕੇ ਸਰਹਿੰਦ ਫ਼ਤਹਿ ਕੀਤੀ।

# ਸਥਾਨਾਵਲੀ

**(ੳ)**

**ਉਗਾਲਾ**: ਇਹ ਪਿੰਡ ਹਰਿਆਣਾ ਦੇ ਅੰਬਾਲਾ ਜ਼ਿਲ੍ਹਾ ਵਿਚ ਸ਼ਾਹਬਾਦ ਤੋਂ ਬਰਾੜਾ ਵੱਲ ਲਗਭਗ ੧੦ ਕਿ: ਮੀ: ਦੀ ਦੂਰੀ 'ਤੇ ਹੈ। ਵਜ਼ੀਰ ਖ਼ਾਨ ਦੇ ਮਾਰੇ ਜਾਣ ਅਤੇ ਸਰਹਿੰਦ 'ਤੇ ਬੰਦਾ ਸਿੰਘ ਬਹਾਦੁਰ ਦਾ ਕਬਜ਼ਾ ਹੋਣ 'ਤੇ ਬਾਦਸ਼ਾਹ ਬਹਾਦੁਰ ਸ਼ਾਹ ਨੇ ਸਿੱਧਾ ਪੰਜਾਬ ਨੂੰ ਸਿੱਖਾਂ ਵਿਰੁੱਧ ਕੂਚ ਕੀਤਾ ਤਾਂ ਉਸਨੂੰ ਥਾਨੇਸਰ ਤੇ ਸ਼ਾਹਬਾਦ ਵਿਚ ਦੀ ਹੁੰਦੇ ਹੋਇਆਂ ਪਿੰਡ ਉਗਾਲਾ ਵਿਚ ਪਤਾ ਲੱਗਾ ਕਿ ਕੁਝ ਸਿੰਘ ਸਢੌਰੇ ਤੋਂ ਇਸ ਪਾਸੇ ਮੋਰਚਿਆਂ ਵਿਚ ਬੈਠੇ ਹੋਏ ਹਨ।

**ਉਨਾਰਸਾ**: ਦਿਉਬੰਦ ਪਰਗਣੇ ਦੇ ਪਿੰਡ ਉਨਾਰਸਾ ਦੇ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨਾਂ ਨੇ ਸਿੰਘਾਂ ਦੀ ਚੜ੍ਹਦੀ ਕਲਾ ਨੂੰ ਦੇਖ ਕੇ ਅੰਮ੍ਰਿਤ ਛਕ ਲਿਆ ਸੀ। ਇਸ ਇਲਾਕੇ ਦੇ ਫੌਜਦਾਰ ਜਲਾਲ ਖਾਨ ਨੇ ਇਨ੍ਹਾਂ ਸਿੰਘਾਂ ਨੂੰ ਕੈਦ ਕੀਤਾ ਅਤੇ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ ਸਨ।

(ਅ)

**ਅਖਨੂਰ**: ਇਹ ਸਥਾਨ ਜੰਮੂ ਦੇ ਪਹਾੜੀ ਇਲਾਕੇ ਵਿਚ ਹੈ। ਡੇਰਾ ਸਾਹਿਬ (ਡੇਰਾ ਬਾਬਾ ਬੰਦਾ) ਦੇ ਲਹਿੰਦਿਉਂ ਦੱਖਣ ਨੂੰ ਝਨਾਂ ਵਗਦੀ ਹੈ, ਜੋ ਫਿਰ ਕਿਦਰਪੁਰ, ਅਖਨੂਰ ਵੱਲ ਹੋ ਪੈਂਦੀ ਹੈ।

**ਅਚਲ**: ਅਚਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਦੀ ਬਟਾਲਾ ਤਹਿਸੀਲ ਵਿਚ ਸਿੱਧਾ-ਨਾਥਾਂ ਦਾ ਪੁਰਾਤਨ ਸਥਾਨ ਜਿਥੇ ਸ਼ਿਵਰਾਤਰੀ ਦਾ ਮੇਲਾ ਲਗਦਾ ਹੈ। ਇਥੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਗੋਰਖ ਪੰਥੀਆਂ ਨਾਲ ਚਰਚਾ ਹੋਈ ਸੀ।

**ਅਜਮੇਰ**: ਚੌਹਾਨ ਵੰਸ਼ ਦੇ ਰਾਜਾ ਅਜਯਪਾਲ ਦਾ ਸੰਮਤ ੨੦੨ ਵਿਚ ਵਸਾਇਆ ਇਕ ਨਗਰ, ਜੋ ਹੁਣ ਰਾਜਸਥਾਨ ਦਾ ਮਸ਼ਹੂਰ ਸ਼ਹਿਰ ਹੈ। ਇਥੇ ਮੁਸਲਮਾਨਾਂ ਦਾ ਇਕ ਧਾਰਮਿਕ ਸਥਾਨ 'ਅਜਮੇਰ ਸ਼ਰੀਫ' ਵੀ ਹੈ।

**ਅਜ਼ੀਮਾਬਾਦ ਤਰਾਵੜੀ**: ਤਰਾਉੜੀ, ਕੁਰੂਕਸ਼ੇਤਰ ਅਤੇ ਕਰਨਾਲ ਦੇ ਵਿਚਕਾਰ ਇਕ ਪੁਰਾਤਨ ਨਗਰ, ਜੋ ਜਰਨੈਲੀ ਸੜਕ ਦੇ ਕਿਨਾਰੇ ਸਥਿਤ ਹੈ। ਤਰਾਵੜੀ ਦਾ ਦੂਜਾ ਨਾਮ ਆਲਮਗੀਰ ਪੁਰ ਵੀ ਹੈ।

**ਆਨੰਦਪੁਰ ਸਾਹਿਬ**: ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਤਲੁਜ ਦੇ ਕਿਨਾਰੇ ਨੈਣਾ ਦੇਵੀ ਦੇ ਪਹਾੜ ਪਾਸ ਮਾਖੋਵਾਲ ਪਿੰਡ ਦੀ ਧਰਤੀ ਖਰੀਦਕੇ ਸੰਮਤ ੧੭੨੩ ਵਿਚ ਇਹ ਨਗਰ ਆਬਾਦ ਕੀਤਾ। ਇਹ ਨਗਰ ਰੋਪੜ ਜ਼ਿਲ੍ਹੇ ਵਿਚ ਹੈ।

**ਆਮੂਵਾਲ**: ਆਮੂਵਾਲ, ਸਢੌਰੇ ਅਤੇ ਨਾਹਣ ਦੇ ਵਿਚਕਾਰ ਸਥਿਤ ਇਕ ਪਿੰਡ, ਜਿਸਦੀ ਹੱਦ ਵਿਚ ਮੁਖਲਿਸਗੜ੍ਹ ਦਾ ਕਿਲ੍ਹਾ ਬਾਦਸ਼ਾਹ ਸ਼ਾਹਜਹਾਨ ਦੀ ਆਗਿਆ 'ਤੇ ਮੁਖ਼ਲਿਸ ਖ਼ਾਨ ਨੇ ਬਣਵਾਇਆ ਸੀ।

**ਆਲਮਗੀਰ ਪੁਰ**: ਵੇਖੋ 'ਅਜ਼ੀਮਾਬਾਦ ਤਰਾਵੜੀ'।

**ਆਲੂਵਾਲਾ**: ਆਹਲੂਵਾਲ, ਲਾਹੌਰ ਤੋਂ ਛੇ ਕੁ ਮੀਲ ਪੂਰਬ ਵਿਚ ਰਾਵੀ ਦੇ ਕੰਢੇ ਇਕ ਪਿੰਡ। ਸ. ਜੱਸਾ ਸਿੰਘ ਆਹਲੂਵਾਲੀਆ ਇਸੇ ਪਿੰਡ ਦੇ ਸਨ।

**ਔਰੰਗਾਬਾਦ**: ਹੈਦਰਾਬਾਦ ਦੱਖਣ ਦੇ ਇਲਾਕੇ ਇਕ ਪ੍ਰਸਿੱਧ ਨਗਰ, ਜਿਸਦਾ ਪਹਿਲਾ ਨਾਉਂ ਖਿਰਕੀ ਸੀ। ਸੰਨ ੧੬੫੩ ਵਿਚ ਸ਼ਾਹਜਾਦਾ ਔਰੰਗਜ਼ੇਬ ਨੇ ਆਪਣੇ ਨਾਉਂ ਤੇ ਇਸ ਦਾ ਨਾਉਂ ਔਰੰਗਾਬਾਦ ਥਾਪਿਆ। ਇਹ ਨਗਰ ਹੁਣ ਮਹਾਂਰਾਸ਼ਟਰ ਰਾਜ ਵਿਚ ਇਕ ਮਸ਼ਹੂਰ ਸ਼ਹਿਰ ਹੈ।

**ਅੰਮ੍ਰਿਤਸਰ**: ਸਿੱਖਾਂ ਦਾ ਪ੍ਰਮੁੱਖ ਕੇਂਦਰੀ ਧਾਰਮਿਕ ਸਥਾਨ ਜਿਸਦੀ ਸਥਾਪਨਾ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਅਨੁਸਾਰ ਕੀਤੀ ਤੇ ਪਹਿਲਾ ਨਾਉਂ "ਗੁਰੂ ਕਾ ਚੱਕ" ਰੱਖਿਆ। ਅੱਜਕਲ੍ਹ ਇਹ ਇਕ ਪ੍ਰਮੁੱਖ ਵਪਾਰਿਕ ਕੇਂਦਰ ਵੀ ਹੈ।

## (ਸ)

**ਸਹੇੜੀ**: ਮੋਰਿੰਡਾ ਦੇ ਨੇੜੇ ਜ਼ਿਲ੍ਹਾ ਰੋਪੜ ਦਾ ਇਕ ਪਿੰਡ ਜਿਥੋਂ ਦਾ ਗੰਗੂ ਬ੍ਰਾਹਮਣ ਸੀ। ਇਤਿਹਾਸ ਵਿਚ ਇਸਦਾ ਨਾਮ ਖੇੜੀ ਵੀ ਆਉਂਦਾ ਹੈ। ਬੰਦਾ ਸਿੰਘ ਬਹਾਦੁਰ ਨੇ ਇਸ ਨੂੰ ਬਰਬਾਦ ਕਰਕੇ ਥੇਹ ਬਣਾ ਦਿੱਤਾ ਸੀ। ਇਹ ਪਿੰਡ ਮੋਰਿੰਡਾ ਰੇਲਵੇ ਸਟੇਸ਼ਨ ਤੋਂ ੨ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**ਸਢੌਰਾ**: ਅੰਬਾਲਾ ਜ਼ਿਲ੍ਹਾ ਦੀ ਤਹਿਸੀਲ ਨਾਰਾਇਣਗੜ੍ਹ ਦਾ ਇਕ ਕਸਬਾ ਜੋ ਉਸ ਵੇਲੇ ਸਰਹਿੰਦ ਦੇ ੨੨ ਪਰਗਨਿਆਂ ਵਿਚੋਂ ਇਕ ਸੀ। ਬੰਦਾ ਸਿੰਘ ਬਹਾਦੁਰ ਨੇ ੧੭੧੦ ਈ: ਵਿਚ ਸਢੌਰੇ ਉੱਪਰ ਹਮਲਾ ਕਰਕੇ ਇਥੋਂ ਦੇ ਹਾਕਮ ਉਸਮਾਨ ਖ਼ਾਨ ਨੂੰ ਦੰਡ ਦਿੱਤਾ ਸੀ।

**ਸਮਾਣਾ**: ਪਟਿਆਲੇ ਜ਼ਿਲ੍ਹੇ ਵਿਚ ਇਕ ਨਗਰ ਜੋ ਪਟਿਆਲੇ ਤੋਂ ੧੭ ਮੀਲ ਦੱਖਣ-ਪੱਛਮ ਵਿਚ ਹੈ। ਸਮਾਣੇ ਦੇ ਵਸਨੀਕ ਜਲਾਲੁੱਦੀਨ ਜੱਲਾਦ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿਚ ਕਤਲ ਕੀਤਾ ਸੀ। ਬੰਦਾ ਸਿੰਘ ਬਹਾਦੁਰ ਨੇ ਇਸ ਨਗਰ ਨੂੰ ਫਤਹਿ ਕਰਕੇ ਸੰਨ ੧੭੦੮ ਵਿਚ ਪਾਪੀਆਂ ਨੂੰ ਦੰਡ ਦਿੱਤਾ ਸੀ।

**ਸਰਹਿੰਦ**: ਮੁਗਲ ਰਾਜ ਸਮੇਂ ਇਹ ਵੱਡਾ ਧਨੀ ਸ਼ਹਿਰ ਸੀ। ਫਿਰੋਜਸ਼ਾਹ ਤੁਗਲਕ ਨੇ ਇਸ ਨਗਰ ਨੂੰ ਸਮਾਣੇ ਦੀ ਹਕੂਮਤ ਤੋਂ ਅਲੱਗ ਕਰਕੇ ਪਰਗਣੇ ਦਾ ਪ੍ਰਧਾਨ ਨਗਰ ਥਾਪਿਆ। ਬਾਬਾ ਬੰਦਾ ਸਿੰਘ ਬਹਾਦੁਰ ਨੇ ਸਰਹਿੰਦ ਫਤਹਿ ਕੀਤਾ ਤੇ ਸਾਹਿਬਜ਼ਾਦਿਆਂ ਦੇ ਕਾਤਿਲ ਵਜੀਰ ਖਾਂ ਨੂੰ ਮਾਰਿਆ। ਇਹ ਖੰਨਾ ਤੋਂ ੧੯ ਕਿ: ਮੀ: ਅਤੇ ਰਾਜਪੁਰਾ ਤੋਂ ੨੫ ਕਿ: ਮੀ: ਦੀ ਦੂਰੀ ਤੇ ਹੈ।

**ਸਲੌਦੀ**: ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਸਮਰਾਲਾ ਦਾ ਇਕ ਪ੍ਰਸਿੱਧ ਪਿੰਡ, ਆਲੀ ਸਿੰਘ ਤੇ ਮਾਲੀ ਸਿੰਘ ਇਸ ਪਿੰਡ ਦੇ ਵਸਨੀਕ ਸਨ। ਇਹ ਪਿੰਡ ਰੇਲਵੇ ਸਟੇਸ਼ਨ ਖੰਨਾ ਤੋਂ ੫ ਕਿ. ਮੀ. ਦੀ ਦੂਰੀ 'ਤੇ ਸਥਿਤ ਹੈ।

**ਸ਼ਾਹਬਾਦ**: ਜ਼ਿਲ੍ਹਾ ਕੁਰੂਕਸ਼ੇਤਰ ਦਾ ਇਕ ਨਗਰ ਜੋ ਹਰਿਆਣਾ ਰਾਜ ਵਿਚ ਹੈ। ਸੰਨ ੧੭੬੩ ਵਿਚ ਸ੍ਰ. ਲਾਲ ਸਿੰਘ ਅਤੇ ਹਿੰਮਤ ਸਿੰਘ ਨੇ ਇਲਾਕਾ ਮੱਲਕੇ ਆਪਣੀ ਰਿਆਸਤ ਬਣਾਈ। ਇਥੇ ਇਕ ਗੁਰਦੁਆਰਾ ਮਸਤਗੜ੍ਹ ਹੈ ਜੋ ਪਹਿਲਾਂ ਵੱਡੀ ਮਸੀਤ ਸੀ।

**ਸਾਂਭਰ**: ਰਾਜਪੂਤਾਨੇ ਦੀ ਇਕ ਝੀਲ, ਜੋ ਜੋਧਪੁਰ ਅਤੇ ਜੈਪੁਰ ਦੀ ਮਿਲਵੀਂ ਹੱਦ ਉਪਰ ਹੈ

ਅਤੇ ਅਜਮੇਰ ਤੋਂ ਪ੩ ਮੀਲ ਉੱਤਰ ਪੂਰਵ ਹੈ। ਇਸਦੇ ਖਾਰੇ ਪਾਣੀ ਤੋਂ ਬਹੁਤ ਮਾਤਰਾ ਵਿਚ ਲੂਣ ਬਣਦਾ ਹੈ। ਸ਼ਾਕੰਭਰੀ ਦੁਰਗਾ ਦਾ ਮੰਦਿਰ ਪਾਸ ਹੋਣ ਕਰਕੇ ਇਹ ਵਿਗੜਿਆ ਹੋਇਆ ਨਾਉਂ ਪ੍ਰਸਿੱਧ ਹੋ ਗਿਆ ਹੈ।

**ਸਿਰਮੌਰ:** ਇਹ ਰਾਜ ਹਿਮਾਲਿਆ ਪਰਬਤ ਦੀ ਬਾਹਰੀ ਸੀਮਾ 'ਤੇ ਸਥਿਤ ਹੈ, ਜਿਸਦੀ ਉੱਤਰੀ ਸੀਮਾ ਸ਼ਿਮਲੇ ਦੀਆਂ ਪਹਾੜੀਆਂ ਰਾਹੀਂ ਬਲਸਨ ਤੇ ਜੁਭਲ ਰਾਜ ਨਾਲ ਜੁੜੀ ਹੈ ਇਸਦੇ ਪੂਰਵ ਵਿਚ ਟੋਨਸ (ਠੋਨਸ) ਨਦੀ ਹੈ ਜੋ ਇਸ ਨੂੰ ਦੇਹਰਾਦੂਨ ਤੋਂ ਅਲੱਗ ਕਰਦੀ ਹੈ। ਸੰਮਤ ੧੧੩੯ ਵਿਚ ਸੂਰਜਵੰਸ਼ੀ ਰਾਜਾ ਮਦਨ ਸਿੰਘ ਸਿਰਮੌਰ ਦਾ ਰਾਜਾ ਸੀ।

**ਸਿਰੀ ਨਗਰ:** ਹਿਮਾਚਲ ਪ੍ਰਦੇਸ਼ ਵਿਚ ਰਿਆਸਤ ਗੜ੍ਹਵਾਲ ਦੇ ਪੌੜੀ ਪਰਗਨੇ ਵਿਚ ਅਲਕਨੰਦਾ ਦੇ ਕਿਨਾਰੇ ਇਕ ਨਗਰ, ਜੋ ਸ੍ਰੀ ਦਸਮੇਸ਼ ਜੀ ਦੇ ਸਮੇਂ ਰਾਜਾ ਫਤੇਸ਼ਾਹ ਦੀ ਰਾਜਧਾਨੀ ਸੀ, ਸੰਨ ੧੮੯੪ ਵਿਚ ਗੋਹਾਨਾ ਝੀਲ ਦਾ ਬੰਨ੍ਹ ਟੁੱਟ ਜਾਣ ਤੋਂ ਇਹ ਨਗਰ ਰੁੜ੍ਹ ਗਿਆ। ਇਥੇ ਸ੍ਰੀ ਗੁਰੂ ਨਾਨਕ ਸਾਹਿਬ ਦਾ ਸਥਾਨ 'ਚਰਣ ਪਾਦੁਕਾ' ਨਾਉ ਤੋਂ ਪ੍ਰਸਿੱਧ ਹੈ।

**ਸੁਲਤਾਨਪੁਰ:** ਸੁਲਤਾਨਪੁਰ ਲੋਧੀ, ਇਸ ਨਗਰ ਨੂੰ ਸੁਲਤਾਨ ਖ਼ਾਨ ਲੋਧੀ ਨੇ ਵਸਾਇਆ ਸੀ। ਇਹ ਜਲੰਧਰ ਦੁਆਬ ਦੇ ਇਲਾਕੇ ਵਿਚ ਵੇਈਂ ਦੇ ਕਿਨਾਰੇ ਸਥਿਤ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸੇ ਥਾਂ ਦੌਲਤ ਖਾਂ ਦੇ ਮੋਦੀਖਾਨੇ ਦਾ ਕੰਮ ਕੀਤਾ ਸੀ। ਇਹ ਨਗਰ ਜ਼ਿਲ੍ਹਾ ਕਪੂਰਥਲਾ ਦੀ ਇਕ ਤਹਿਸੀਲ ਹੈ। ਇਹ ਫਿਰੋਜਪੁਰ ਜਲੰਧਰ ਰੇਲਵੇ ਲਾਈਨ 'ਤੇ ਸਥਿਤ ਹੈ। ਸੁਲਤਾਨਪੁਰ ਸਟੇਸ਼ਨ ਦੀ ਦੂਰੀ ਜਲੰਧਰ ਤੋਂ ੪੬ ਕਿ: ਮੀ: ਅਤੇ ਕਪੂਰਥਲਾ ਤੋਂ ੨੫ ਕਿ: ਮੀ: ਹੈ।

**ਸੇਰੀ:** ਜੰਮੂ ਵਿਚ, ਡੇਰਾ ਸਾਹਿਬ (ਡੇਰਾ ਬਾਬਾ ਬੰਦਾ) ਦੀ ਬਸਤੀ ਦੇ ਚੜ੍ਹਦੇ ਨੂੰ ਇਕ ਮੀਲ ਤੇ ਸਥਿਤ ਪਿੰਡ।

## (ਹ)

**ਹਰਿਦੁਆਰ:** ਹਰਿਦੁਆਰ, ਉਤਰ ਪ੍ਰਦੇਸ਼ ਵਿਚ ਹਿੰਦੂ ਧਰਮ ਦਾ ਮੁੱਖ ਕੇਂਦਰ। ਇੱਥੇ ਕਨਖਲ ਪਾਸ ਗੰਗਾ ਦਾ ਇਕ ਪ੍ਰਸਿੱਧ ਘਾਟ ਹੈ, ਜਿਸਦਾ ਨਾਮ ਬ੍ਰਹਮਕੁੰਡ ਵੀ ਹੈ।

**ਹੁਸ਼ਿਆਰਪੁਰ:** ਪੰਜਾਬ ਦੇ ਇਕ ਜ਼ਿਲ੍ਹੇ ਦਾ ਪ੍ਰਧਾਨ ਸ਼ਹਿਰ, ਜੋ ਰੇਲਵੇ ਲਾਈਨ ਰਾਹੀਂ ਜਲੰਧਰ ਸ਼ਹਿਰ ਤੋਂ ੪੪ ਕਿ: ਮੀ: ਦੀ ਦੂਰੀ 'ਤੇ ਹੈ। ਪਰੰਪਰਾ ਅਨੁਸਾਰ ਇਸਦਾ ਨਾਮ ਬਜਵਾੜਾ ਨਿਵਾਸੀ ਹੋਸ਼ਿਆਰ ਖ਼ਾਨ ਤੋਂ ਹੁਸ਼ਿਆਰਪੁਰ ਪਿਆ ਹੈ। ਪਹਿਲਾਂ ਹੁਸ਼ਿਆਰਪੁਰ ਫੈਜ਼ੁਲਾਪੁਰੀਆ ਮਿਸਲ ਦੇ ਸਰਦਾਰਾਂ ਦੇ ਹੱਥ ਵਿਚ ਤੇ ਫਿਰ ੧੮੦੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਅਧਿਕਾਰ ਖੇਤਰ ਵਿਚ ਲਿਆ।

**ਹੈਦਰਾਬਾਦ:** ਇਸ ਨਾਮ ਦੇ ਦੋ ਸ਼ਹਿਰ ਹਨ, ਇਕ ਸਿੰਧ (ਪਾਕਿਸਤਾਨ) ਵਿਚ, ਦੂਜਾ ਦੱਖਣ ਭਾਰਤ ਦੇ ਆਂਧਰਾ ਪ੍ਰਦੇਸ਼ ਵਿਚ ਹੈ, ਜੋ ਨਿਜਾਮ ਦੀ ਰਾਜਧਾਨੀ ਸੀ।

**ਹੈਬਤਪੁਰ:** ਜ਼ਿਲ੍ਹਾ ਤੇ ਤਹਿਸੀਲ ਜੀਂਦ (ਹਰਿਆਣਾ) ਇਕ ਨਗਰ ਜਿਥੋਂ ਦਾ ਸੱਯਦ ਹਫੀਜ ਖ਼ਾਨ ਸੀ।

## (ਕ)

**ਕਸੂਰ:** ਕੁਸ਼ਪੁਰ, ਲਾਹੌਰ ਦੇ ਜ਼ਿਲ੍ਹੇ ਦਾ ਇਕ ਨਗਰ, ਜੋ ਤਹਿਸੀਲ ਅਤੇ ਉਤਰ ਪੱਛਮ ਰੇਲਵੇ ਦਾ ਜੰਕਸ਼ਨ ਸਟੇਸ਼ਨ ਹੈ। ਇਸ ਸ਼ਹਿਰ ਨੂੰ ਖਾਲਸਾ ਦਲ ਨੇ ਜੇਠ ਸੰਮਤ ੧੮੧੭ ਵਿਚ ਫ਼ਤਹਿ

ਕੀਤਾ ਤੇ ਉਥੋਂ ਦੇ ਹਾਕਮ ਆਸਮਾਨ ਖਾਨ ਨੂੰ ਕਤਲ ਕੀਤਾ। ਸੰਨ ੧੮੦੭ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਦੀ ਸਹਾਇਤਾ ਨਾਲ ਇਥੋਂ ਦੇ ਹਾਕਮ ਕੁੱਤਬੁੱਦੀਨ ਨੂੰ ਮਾਰ ਕੇ ਇਸ ਨੂੰ ਸਿੱਖ ਰਾਜ ਨਾਲ ਮਿਲਾਇਆ।

**ਕਹਿਲੂਰ:** ਪਹਾੜੀ ਰਿਆਸਤ ਜੋ ਸਤਲੁਜ ਦਰਿਆ ਦੇ ਨੇੜੇ ਹੈ; ਇਸਦੀ ਰਾਜਧਾਨੀ ਬਿਲਾਸਪੁਰ ਸੀ। ਕਹਿਲੂਰ ਦੇ ਰਾਜਾ ਭੀਮ ਚੰਦ ਦੀ ਈਰਖਾ ਕਾਰਣ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ੧੭੦੫ ਈ: 'ਚ ਆਨੰਦਪੁਰ ਛੱਡਣਾ ਪਿਆ ਸੀ।

**ਕਠੂ:** ਕਠੂਹਾ ਜੰਮੂ ਦੇ ਪਹਾੜੀ ਇਲਾਕੇ ਵਿਚ ਹੈ। ਬੰਦਾ ਸਿੰਘ ਬਹਾਦੁਰ ਇਥੋਂ ਦੀ ਹੋ ਕੇ ਨਿਕਲਿਆ ਸੀ।

**ਕਪੂਰੀ:** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਵਿਚ ਸਥਿਤ ਇਕ ਪਿੰਡ, ਇਹ ਗੁਜਰਾਤ ਦੇ ਸੂਬੇਦਾਰ ਅਮਾਨੁੱਲਾ ਦਾ ਨਗਰ ਸੀ। ਬੰਦਾ ਸਿੰਘ ਬਹਾਦੁਰ ਨੇ ਇਸ ਨੂੰ ਤਬਾਹ ਕੀਤਾ ਸੀ।

**ਕਮਾਊਂ:** ਕਾਮਰੂਪ, ਆਸਾਮ ਦੇਸ਼ ਦਾ ਪੱਛਮੀ ਅਤੇ ਬੰਗਾਲ ਦਾ ਪੂਰਬੀ ਅਤੇ ਉਤਰੀ ਭਾਗ।

**ਕਰਨਾਲ:** ਅੰਬਾਲਾ ਤੇ ਦਿੱਲੀ ਦੇ ਵਿਚਾਲੇ ਹਰਿਆਣੇ ਵਿਚ ਸਥਿਤ ਇਕ ਸ਼ਹਿਰ, ਜਿਸਨੂੰ ਕਰਣ ਨੇ ਵਸਾਇਆ ਮੰਨਿਆ ਜਾਂਦਾ ਹੈ। ਬਾਬਾ ਬੰਦਾ ਸਿੰਘ ਬਹਾਦੁਰ ਨੇ ਸੰਨ ੧੭੦੯ ਵਿਚ ਇਸ ਨੂੰ ਫ਼ਤਹਿ ਕੀਤਾ। ਸ੍ਰੀ ਗੁਰੂ ਨਾਨਕ ਸਾਹਿਬ ਇਥੇ ਬਿਰਾਜੇ ਸਨ।

**ਕਲਾਨੌਰ:** ਗੁਰਦਾਸਪੁਰ ਦੇ ਜਿਲ੍ਹੇ ਦੀ ਇਕ ਸਬ ਤਹਿਸੀਲ ਦਾ ਪ੍ਰਧਾਨ ਨਗਰ, ਜਿੱਥੇ ਅਕਬਰ ਬਾਦਸ਼ਾਹ ਦੀ ਤਖਤਨਸ਼ੀਨੀ ਦੀ ਰਸਮ ਅਦਾ ਹੋਈ ਸੀ, ਖੱਤਰੀ ਭਰਾ ਲਖਪਤਿ ਤੇ ਜਸਪਤਿ ਰਾਏ ਇਥੋਂ ਦੇ ਸਨ। ਬੰਦਾ ਸਿੰਘ ਬਹਾਦੁਰ ਨੇ ੧੭੧੫ ਈ: ਵਿਚ ਕਲਾਨੌਰ ਫ਼ਤਹਿ ਕੀਤਾ ਸੀ। ਇਹ ਗੁਰਦਾਸਪੁਰ ਡੇਰਾ ਬਾਬਾ ਨਾਨਕ ਸੜਕ 'ਤੇ ਡੇਰਾ ਬਾਬਾ ਨਾਨਕ ਤੋਂ ੧੪ ਕਿ: ਮੀ: ਅਤੇ ਗੁਰਦਾਸਪੁਰ ਤੋਂ ੨੬ ਕਿ: ਮੀ: ਦੀ ਦੂਰੀ 'ਤੇ ਹੈ।

**ਕਾਹਨੂੰਵਾਨ:** ਜ਼ਿਲ੍ਹਾ ਗੁਰਦਾਸਪੁਰ ਵਿਚ ਦਰਿਆ ਬਿਆਸ ਦੇ ਕਿਨਾਰੇ ਦਾ ਇਕ ਪਿੰਡ, ਜੋ ਮੁਗਲ ਬਾਦਸ਼ਾਹਾਂ ਦੀ ਸ਼ਿਕਾਰਗਾਹ ਸੀ। ਇੱਥੇ ਪਾਣੀ ਦੀ ਝੀਲ ਅਤੇ ਭਾਰੀ ਜੰਗਲ ਹੋਣ ਕਰਕੇ ਸਿੰਘ ਸੰਕਟ ਸਮੇਂ ਆ ਛੁੱਪਦੇ ਸਨ। ਇਹ ਪਿੰਡ ਰੇਲਵੇ ਸਟੇਸ਼ਨ ਧਾਰੀਵਾਲ ਤੋਂ ੧੨ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**ਕੀਰਤਪੁਰ:** ਕੀਰਤਪੁਰ ਰੋਪੜ ਤੋਂ ੧੪ ਮੀਲ, ਰੇਲਵੇ ਸਟੇਸ਼ਨ ਗੜ੍ਹਸ਼ੰਕਰ ਤੋਂ ੩੧ ਮੀਲ ਹੈ। ਅਨੰਦਪੁਰ ਨਜਦੀਕ ਪਹਾੜੀ ਇਲਾਕੇ ਵਿਚ ਸਤਲੁਜ ਦੇ ਕਿਨਾਰੇ ਇਹ ਨਗਰ ਹੈ। ਸੰਮਤ ੧੬੯੩ ਵਿਚ ਛੇਵੇਂ ਪਾਤਸ਼ਾਹ ਨੇ ਕਹਿਲੂਰ ਦੇ ਰਾਜਾ ਤਾਰਾਚੰਦ ਤੋਂ ਜ਼ਮੀਨ ਖਰੀਦਕੇ ਆਬਾਦ ਕਰਵਾਇਆ ਸੀ। ਇਹ ਪਿੰਡ ਜ਼ਿਲ੍ਹਾ ਰੂਪਨਗਰ, ਤਹਿਸੀਲ ਅਨੰਦਪੁਰ ਸਾਹਿਬ ਵਿਚ ਸਥਿਤ ਹੈ।

**ਕੁੱਲੂ:** ਇਹ ਹਿਮਾਚਲ ਪ੍ਰਦੇਸ਼ ਰਾਜ ਦੀ ਕਾਂਗੜਾ ਵਾਦੀ ਵਿਚ ਬਿਆਸ ਦੇ ਕਿਨਾਰੇ ਸਥਿਤ ਹੈ, ਇਹ ਇਕ ਪ੍ਰਸਿੱਧ ਨਗਰ ਹੈ।

**ਕੈਂਥਲ:** ਕੈਂਥਲ ਹਰਿਆਣਾ ਰਾਜ ਦਾ ਇਕ ਜ਼ਿਲ੍ਹੇ ਦਾ ਪ੍ਰਧਾਨ ਨਗਰ ਹੈ। ਇਸਦੀ ਸਥਾਪਨਾ ਯੁਧਿਸ਼ਟਰ ਦੁਆਰਾ ਕੀਤੀ ਗਈ ਮੰਨੀ ਜਾਂਦੀ ਹੈ। ਇਹ ਸਥਾਨ ਪਰੰਪਰਾ ਰਾਹੀਂ ਹਨੂੰਮਾਨ

ਨਾਲ ਜੁੜਿਆ ਹੋਇਆ ਹੈ। ਇਸ ਦੇ ਅੱਠ ਦਰਵਾਜੇ (gateways) ਹਨ ਜਿਨ੍ਹਾਂ 'ਚੋਂ ਕਰਨਾਲ ਗੇਟ, ਕਿਉਰਾਕ ਗੇਟ, ਸੁਰਜਕੁੰਡ ਗੇਟ ਅਤੇ ਕਸਾਈ ਗੇਟ ਪ੍ਰਮੁੱਖ ਹਨ।

**ਕੋਟ ਮਿਰਜ਼ਾ ਜਾਨ:** ਬਟਾਲਾ ਅਤੇ ਡੇਰਾ ਬਾਬਾ ਨਾਨਕ ਦੇ ਵਿਚਕਾਰ ਇਕ ਪਿੰਡ, ਇਸ ਥਾਂ ਬੰਦਾ ਸਿੰਘ ਬਹਾਦੁਰ ਨੇ ਕੱਚੀ ਗੜੀ ਬਣਾਉਣੀ ਆਰੰਭੀ ਸੀ, ਪਰ ਅਜੇ ਅਧੂਰੀ ਹੀ ਸੀ ਕਿ ਤੁਰਕਾਨੀਦਲ ਚੜ੍ਹ ਆਇਆ। ਬਾਬਾ ਬੰਦਾ ਸਿੰਘ ਬਹਾਦੁਰ ਨੇ ਗੁਰਦਾਸ ਨੰਗਲ ਦੀ ਗੜ੍ਹੀ ਜਾ ਮੱਲੀ। ਗੁਰਦਾਸਪੁਰ ਜ਼ਿਲ੍ਹੇ ਦੀ ਤਹਿਸੀਲ ਬਟਾਲਾ ਵਿਚ ਸਥਿਤ ਇਹ ਪਿੰਡ ਰੇਲਵੇ ਸਟੇਸ਼ਨ ਬਟਾਲਾ ਤੋਂ ੧੨ ਕਿ: ਮੀ: ਦੀ ਦੂਰੀ 'ਤੇ ਹੈ।

**(ਖ)**

**ਖਰਖੌਡਾ:** ਰੋਹਤਕ ਤੇ ਸੋਨੀਪਤ ਵਿਚਕਾਰ ਤਹਿਸੀਲ ਸਾਂਪਲਾ ਦਾ ਇਕ ਨਗਰ, ਜੋ ਦਿੱਲੀ ਤੋਂ ਉੱਤਰ-ਪੱਛਮ ਦਿਸ਼ਾ ਵੱਲ ਹੈ। ਇਥੇ ਬਾਬਾ ਬੰਦਾ ਸਿੰਘ ਬਹਾਦੁਰ ਪੰਜਾਬ ਪਰਵੇਸ਼ ਤੋਂ ਪਹਿਲਾਂ ਰੁਕਿਆ ਸੀ।

**ਖਰੜ:** ਖਰੜ ਜ਼ਿਲ੍ਹਾ ਮੁਹਾਲੀ ਦੀ ਇਕ ਤਹਿਸੀਲ ਹੈ। ਇਹ ਕੁਰਾਲੀ ਤੋਂ ੧੦ ਕਿ: ਮੀ: ਅਤੇ ਚੰਡੀਗੜ੍ਹ ਤੋਂ ੧੫ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**(ਗ)**

**ਗੁਜਰਾਤ:** ਪੁਰਾਣੇ ਪੰਜਾਬ ਦਾ ਇਹ ਨਗਰ, ਵਜ਼ੀਰਾਬਾਦ ਦੇ ਪਾਸ ਰਾਵੀ ਤੇ ਚਨਾਬ ਦਰਿਆਵਾਂ ਦੇ ਵਿਚਕਾਰ ਸਥਿਤ ਹੈ। ਜੋ ਹੁਣ ਪਾਕਿਸਤਾਨ ਵਿਚ ਹੈ।

**ਗੁਰਦਾਸ ਨੰਗਲ:** ਗੁਰਦਾਸ ਨੰਗਲ ਦੀ ਗੜੀ, ਗੁਰਦਾਸਪੁਰ ਜ਼ਿਲ੍ਹੇ ਵਿਚ ਹੈ, ਇਸ ਨੂੰ ਦੁਨੀਚੰਦ ਦੀ ਹਵੇਲੀ ਵੀ ਕਿਹਾ ਜਾਂਦਾ ਹੈ, ਜਿੱਥੇ ਬੰਦਾ ਸਿੰਘ ਬਹਾਦੁਰ ਨੂੰ ਅਬਦੁੱਸਮਦ ਖਾਨ ਨੇ ੨੦ ਹਜ਼ਾਰ ਫੌਜ ਨਾਲ ਘੇਰਿਆ ਤੇ ਫੜਕੇ ਦਿੱਲੀ ਭੇਜਿਆ ਸੀ। ਇਹ ਅੰਮ੍ਰਿਤਸਰ ਤੋਂ ੪੫ ਮੀਲ ਅਤੇ ਰੇਲਵੇ ਸਟੇਸ਼ਨ ਸੋਹਲ ਤੋਂ ੩ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**ਗੁਰਦਾਸਪੁਰ:** ਪੰਜਾਬ ਦਾ ਜ਼ਿਲ੍ਹਾ ਅਤੇ ਸ਼ਹਿਰ, ਜੋ ਅੰਮ੍ਰਿਤਸਰ ਤੋਂ ਰੇਲ ਦੇ ਰਸਤੇ ੪੫ ਮੀਲ ਹੈ। ਗੁਰਦਾਸ ਨੰਗਲ ਦੀ ਗੜ੍ਹੀ ਇਸਦੇ ਨੇੜੇ ਹੀ ਸਥਿਤ ਹੈ।

**(ਘ)**

**ਘੁੜਾਣੀ:** ਇਲਾਕਾ ਪਟਿਆਲਾ, ਨਜਾਮਤ ਸੁਨਾਮ ਵਿਚ ਇਕ ਪਿੰਡ ਹੈ, ਇਥੇ ਰਾਮਰਾਈਏ ਗੁਰਨਿੰਦਕ ਮਸੰਦ ਰਹਿੰਦੇ ਸਨ, ਜਿਨ੍ਹਾਂ ਨੇ ਬੁਲਾਕੀ ਸਿੰਘ ਰਾਗੀ ਦਾ ਨਿਰਾਦਰ ਕੀਤਾ, ਬੰਦਾ ਸਿੰਘ ਬਹਾਦੁਰ ਨੇ ਇਸ ਪਿੰਡ ਨੂੰ ਫਤਹਿ ਕੀਤਾ ਅਤੇ ਮਸੰਦਾਂ ਨੂੰ ਦੰਡ ਦਿੱਤਾ।

**ਘੁੜਾਮ:** ਰੇਲਵੇ ਸਟੇਸ਼ਨ ਪਟਿਆਲੇ ਤੋਂ ੩੬ ਕਿ. ਮੀ. ਇਕ ਪਿੰਡ, ਇਸ ਥਾਂ ਬਹੁਤ ਹੀ ਹੰਕਾਰੀ ਪਠਾਣ ਵਸਦੇ ਸਨ। ਬੰਦਾ ਸਿੰਘ ਬਹਾਦੁਰ ਨੇ ਖਾਲਸਾ ਦਲ ਨਾਲ ਇਸ ਨਗਰ ਨੂੰ ਸੰਮਤ ੧੭੬੬ ਵਿਚ ਫ਼ਤਹਿ ਕੀਤਾ।

**(ਚ)**

**ਚਮਿਆਰੀ:** ਚਮਿਆਰੀ ਪਿੰਡ, ਤਹਿਸੀਲ ਅਜਨਾਲਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਥਿਤ ਹੈ। ਇਹ ਪਿੰਡ ਰੇਲਵੇ ਸਟੇਸ਼ਨ ਫਤਹਿਗੜ੍ਹ ਚੂੜੀਆਂ ਤੋਂ ੧੩ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**ਚੰਬਾ:** ਇਕ ਪਹਾੜੀ ਰਿਆਸਤ, ਜਿਸਦਾ ਪ੍ਰਧਾਨ ਨਗਰ ਚੰਬਾ ਹੈ। ਅੱਜਕਲ੍ਹ ਇਹ ਹਿਮਾਚਲ

ਪ੍ਰਦੇਸ਼ ਦਾ ਜ਼ਿਲ੍ਹਾ ਹੈਡਕੁਆਰਟਰ ਹੈ। ਉੱਤਰ ਅਤੇ ਪੱਛਮ ਕਸ਼ਮੀਰ ਰਾਜ ਅਤੇ ਦੱਖਣ ਵੱਲ ਗੁਰਦਾਸਪੁਰ ਦਾ ਜ਼ਿਲ੍ਹਾ ਅਤੇ ਕਾਂਗੜਾ ਹੈ। ਇਹ ਨਗਰ ਸੰਨ ੯੨੦ ਵਿਚ ਰਾਵੀ ਨਦੀ ਦੇ ਸੱਜੇ ਕਿਨਾਰੇ ਸਾਹਿਲ ਵਰਮਾ ਨੇ ਵਸਾਇਆ ਸੀ।

**ਚੱਪੜਚਿੜੀ (ਸਰਹਿੰਦ)**: ਇਸ ਸਥਾਨ 'ਤੇ ਖਾਲਸਾ ਦਲ ਤੇ ਵਜ਼ੀਰ ਖ਼ਾਨ ਵਿਚਕਾਰ ਜੰਗ ਹੋਇਆ ਸੀ। ਇਹ ਜੰਗ ਦਾ ਮੈਦਾਨ ਸਰਹਿੰਦ ਤੋਂ ੧੦-੧੫ ਮੀਲ ਬਾਹਰ ਦੱਸਿਆ ਜਾਂਦਾ ਹੈ।

(ਛ)

**ਛੱਤ**: ਪਟਿਆਲੇ ਜ਼ਿਲ੍ਹੇ ਦੀ ਤਹਿਸੀਲ ਡੇਰਾ ਬਸੀ ਵਿਚ ਛੱਤ ਅਤੇ ਬਨੂੜ ਦੋ ਪਿੰਡ ਪਾਸ ਪਾਸ ਹਨ, ਜਿਨ੍ਹਾਂ ਦਾ ਇਹ ਮਿਲਵਾਂ ਨਾਮ ਬੋਲਿਆ ਜਾਂਦਾ ਹੈ, ਸਰਹਿੰਦ ਫਤਹਿ ਕਰਣ ਤੋਂ ਪਹਿਲਾਂ ੧੭੧੦ ਈ: ਵਿਚ ਬੰਦਾ ਸਿੰਘ ਬਹਾਦੁਰ ਨੇ ਖਾਲਸਾ ਦਲ ਨਾਲ ਮਿਲਕੇ ਇਨ੍ਹਾਂ ਨੂੰ ਫਤਹਿ ਕੀਤਾ ਸੀ ।ਇਹ ਪਿੰਡ ਰਾਜਪੁਰਾ ਚੰਡੀਗੜ੍ਹ ਸੜਕ ਤੋਂ ੧ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

(ਜ)

**ਜਲਾਲਾਬਾਦ**: ਸਹਾਰਨਪੁਰ ਤੋਂ ੨੦ ਕੋਹ ਦੇ ਕਰੀਬ ਦੱਖਣ, ਜ਼ਿਲ੍ਹਾ ਮੁਜੱਫਰਨਗਰ ਦਾ ਇਕ ਪਿੰਡ, ਜੋ ਜਲਾਲਖ਼ਾਨ ਪਠਾਨ ਨੇ ਨਗਰ ਖੇੜਾਮ ਨੂੰ ਉਜਾੜ ਕੇ ਵਸਾਇਆ ਸੀ, ਇਸ ਨੂੰ ਸਰਹਿੰਦ ਮਾਰਣ ਪਿੱਛੋਂ ਖਾਲਸਾ ਦਲ ਨੇ ਫ਼ਤਹਿ ਕੀਤਾ।

**ਜਲੰਧਰ**: ਦੁਆਬੇ ਵਿਚ ਇਕ ਸ਼ਹਿਰ ਜੋ, ਜ਼ਿਲੇ ਦਾ ਪ੍ਰਧਾਨ ਸ਼ਹਿਰ ਹੈ। ਇਸ ਦਾ ਨਾਮ ਦੈਤ ਜਲੰਧਰ ਤੋਂ ਪਿਆ ਮੰਨਿਆ ਜਾਂਦਾ ਹੈ। ਇਹ ਅੰਮ੍ਰਿਤਸਰ ਸਟੇਸ਼ਨ ਤੋਂ ਰੇਲਵੇ ਰਾਹੀਂ ੪੫ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**ਜੈਪੁਰ**: ਜੈ ਸਿੰਘ ਸਵਾਈ ਦੁਆਰਾ ਵਸਾਇਆ ਸ਼ਹਿਰ। ਜੋ ਰਾਜਸਥਾਨ ਦੀ ਰਾਜਧਾਨੀ ਹੈ ਅਤੇ ਮੁੱਖ ਵਪਾਰਕ ਸ਼ਹਿਰ ਹੈ।

**ਜੋਧਪੁਰ**: ਰਾਜਸਥਾਨ ਵਿਚ ਇਕ ਰਿਆਸਤ ਸੀ ਜੋ ਹੁਣ ਜ਼ਿਲ੍ਹੇ ਦਾ ਪ੍ਰਧਾਨ ਸ਼ਹਿਰ ਹੈ, ਜਿਸਨੂੰ ਜੋਧ ਰਾਜਪੂਤ ਨੇ ਸੰਮਤ ੧੫੧੫ ਵਿਚ ਵਸਾਇਆ।

**(ਠ)**

**ਠਸਕਾ**: ਜ਼ਿਲ੍ਹਾ, ਕੁਰੂਕਸ਼ੇਤਰ, ਹਰਿਆਣੇ ਦਾ ਇਕ ਪਿੰਡ ਹੈ, ਜਿਥੇ ਮੀਰ ਸ਼ਾਹ ਭੀਖ ਜੀ (ਭੀਖਨ ਸ਼ਾਹ) ਕਾਫੀ ਸਮਾਂ ਰਹੇ, ਜੋ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਪਟਨੇ ਗਏ ਸਨ। ਠਸਕੇ ਪਿੰਡ ਨੂੰ ਠਸਕਾ ਮੀਰਾ ਜੀ ਕਿਹਾ ਜਾਂਦਾ ਹੈ।

(ਡ)

**ਡਸਕਾ**: ਨਾਹਨ ਸਢੌਰੇ ਵਾਲੇ ਪਾਸੇ ਸਥਿਤ ਇਕ ਨਗਰ।

ਡੇਰਾ ਸਾਹਿਬ: ਜੰਮੂ ਦੇ ਪਹਾੜੀ ਇਲਾਕੇ ਵਿਚ ਕੱਟੜੇ ਤੋਂ ਸੱਤ ਕੋਹ ਅਤੇ ਰਿਆਸੀ ਤੋਂ ਸਿੱਧਾ ਦੱਖਣ ਨੂੰ ਸਾਢੇ ਚਾਰ ਕੋਹ ਸਥਿਤ ਬਾਬਾ ਬੰਦਾ ਸਿੰਘ ਬਹਾਦੁਰ ਦਾ ਯਾਦਗਾਰ ਅਸਥਾਨ।

(ਤ)

**ਤਲਵਨ**: ਜ਼ਿਲ੍ਹਾ ਜਲੰਧਰ ਦੀ ਤਹਿਸੀਲ ਫਿਲੌਰ ਵਿਚ ਸਥਿਤ, ਇਕ ਪੁਰਾਣਾ ਕਸਬਾ ਜੋ ਤਲਵਨ ਦੇ ਪੱਤਣ ਨਾਮ ਨਾਲ ਪ੍ਰਸਿੱਧ ਹੈ, ਇਹ ਫਿਲੌਰ ਤੋਂ ਥੱਲੇ ਦਰਿਆ ਸਤਲੁੱਜ ਦੇ ਸੱਜੇ ਕੰਢੇ ਸਥਿਤ ਹੈ। ਇਹ ਰੇਲਵੇ ਸਟੇਸ਼ਨ ਨੂਰਮਹਿਲ ਤੋਂ ੯ ਕਿ. ਮੀ. ਦੀ ਦੂਰੀ 'ਤੇ ਹੈ।

(ਥ)

**ਥਾਨੇਸਰ**: ਇਹ ਹਿੰਦੂਆਂ ਦੇ ਪ੍ਰਸਿੱਧ ਤੀਰਥ ਕੁਰੂਕਸ਼ੇਤਰ, ਹਰਿਆਣਾ ਦੇ ਅੰਤਰਗਤ ਹੈ। ਮਹਿਮੂਦ ਗਜਨਵੀ ਨੇ ਅਤੇ ਅਹਿਮਦਸ਼ਾਹ ਦੁੱਰਾਨੀ ਨੇ ਖ਼ੂਬ ਲੁੱਟਿਆ, ਸੰਮਤ ੧੮੨੦ ਵਿਚ ਸਰਦਾਰ ਭੰਗਾ ਸਿੰਘ ਨੇ ਥਾਨੇਸਰ ਆਪਣੀ ਰਾਜਧਾਨੀ ਬਣਾਈ।

(ਦ)

**ਦਿੱਲੀ**: ਜਮੁਨਾ ਨਦੀ ਦੇ ਕਿਨਾਰੇ ਇਕ ਪੁਰਾਣੀ ਤੇ ਪ੍ਰਸਿੱਧ ਨਗਰੀ, ਜੋ ਭਾਰਤ ਦੀ ਰਾਜਧਾਨੀ ਹੈ। ਮਯੂਰਵੰਸ਼ ਦੇ ਰਾਜਾ ਦਿਲੂ ਨੇ ਇਸ ਨੂੰ ਦਿੱਲੀ ਨਾਮ ਦਿੱਤਾ।

(ਧ)

**ਧਮੋਟ**: ਜ਼ਿਲ੍ਹਾ ਲੁਧਿਆਣਾ ਦੀ, ਤਹਿਸੀਲ ਥਾਣਾ ਪਾਇਲ ਦਾ ਇਕ ਪਿੰਡ, ਜੋ ਰੇਲਵੇ ਸਟੇਸ਼ਨ 'ਚਾਵਾ ਪਾਇਲ' ਤੋਂ ਦੱਖਣ ਪੱਛਮ ੧੫ ਕਿ. ਮੀ. ਦੇ ਕਰੀਬ ਹੈ, ਇਸ ਪਿੰਡ ਦੇ ਪਾਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ।

**ਧਾਰੀਵਾਲ**: ਗੁਰਦਾਸਪੁਰ ਜ਼ਿਲ੍ਹੇ ਦਾ ਇਕ ਨਗਰ, ਜੋ ਅੰਮ੍ਰਿਤਸਰ-ਪਠਾਨਕੋਟ ਰੇਲਵੇ ਦਾ ਸਟੇਸ਼ਨ ਹੈ। ਇਥੇ ਉੱਨ ਦੇ ਬਹੁਤ ਚੰਗੇ ਕੱਪੜੇ ਬਣਦੇ ਹਨ।

(ਨ)

**ਨਾਸਕ**: ਨਾਸਿਕ, ਬੰਬਈ ਤੋਂ ੧੦੭ ਮੀਲ ਹੈ, ਇਸ ਕੋਲੋਂ ਗੋਦਾਵਰੀ ਨਦੀ ਨਿਕਲਦੀ ਹੈ। ਇਥੇ ਸ਼ਿਵ ਦਾ ਪ੍ਰਸਿੱਧ ਮੰਦਿਰ ਹੈ, ਜਿੱਥੇ ਕੁੰਭ ਦਾ ਮੇਲਾ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ।

**ਨਾਰਨੌਲ**: ਰਾਜ ਪਟਿਆਲਾ ਦੀ ਮਹੇਂਦ੍ਰਗੜ ਨਜਾਮਤ ਦਾ ਪ੍ਰਧਾਨ ਨਗਰ, ਜੋ ਰਿਵਾੜੀ ਤੋਂ ੩੭ ਮੀਲ ਹੈ ਅਤੇ ਰੇਲਵੇ ਦੀ ਰਿਵਾੜੀ ਫੁਲੇਰਾ ਵਾਲੀ ਲਾਈਨ ਪੁਰ ਹੈ। ਸੰਮਤ ੧੯੧੪ ਦੇ ਗਦਰ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਪ੍ਰਾਪਤ ਹੋਇਆ ਸੀ।

**ਨਾਰਾਇਣਾ ਨਗਰ**: ਨਾਰਾਇਣਾ ਨਗਰ ਰਾਜਸਥਾਨ ਦੇ ਜੈਪੁਰ ਜਿਲ੍ਹੇ ਵਿਚ ਹੈ, ਦੱਖਣ ਨੂੰ ਜਾਂਦਿਆਂ ਦਸਮ ਗੁਰੂ ਇੱਥੇ ਠਹਿਰੇ ਸਨ। ਇਥੋਂ ਦੇ ਦਾਦੂ ਦਵਾਰੇ ਦੇ ਮਹੰਤ ਜੈਤ ਰਾਮ ਨੇ ਗੁਰੂ ਸਾਹਿਬ ਦੀ ਬੜੀ ਆਉ ਭਗਤ ਕੀਤੀ ਸੀ।

**ਨਾਂਦੇੜ**: ਨਾਂਦੇੜ, ਮਹਾਰਾਸ਼ਟਰ ਵਿਚ ਗੋਦਾਵਰੀ ਕਿਨਾਰੇ ਸਥਿਤ ਇਕ ਨਗਰ ਜੋ ਅਬਿਚਲ ਨਗਰ ਜਾਂ ਹਜ਼ੂਰ ਸਾਹਿਬ ਦੇ ਨਾਮ ਨਾਲ ਸਿੱਖਾਂ ਵਿਚ ਪ੍ਰਸਿੱਧ ਹੈ। ਇਥੇ ਦਸਮੇਸ਼ ਜੀ ੧੭੦੮ ਈ. ਨੂੰ ਜੋਤੀ ਜੋਤ ਸਮਾਏ ਸਨ।

**ਨੁਸ਼ਹਿਰਾ ਪੰਨੂਆ**: ਤਰਨਤਾਰਨ ਜ਼ਿਲ੍ਹੇ ਦਾ ਇਕ ਪ੍ਰਮੁੱਖ ਨਗਰ ਜੋ ਤਰਨਤਾਰਨ ਤੋਂ ਦੱਖਣ ਦਿਸ਼ਾ ਵਾਲੇ ਪਾਸੇ ੧੦ ਕੁ ਮੀਲ ਦੀ ਦੂਰੀ 'ਤੇ ਹਰੀ ਕੇ ਪੱਤਣ ਨੂੰ ਜਾਣ ਵਾਲੀ ਸੜਕ ਉੱਪਰ ਸਥਿਤ ਹੈ।

(ਪ)

**ਪਸਰੂਰ**: ਜ਼ਿਲ੍ਹਾ ਸਿਆਲਕੋਟ ਦੀ ਇਕ ਤਹਿਸੀਲ ਦਾ ਪ੍ਰਧਾਨ ਨਗਰ, ਜੋ ਸਿਆਲਕੋਟ ਤੋਂ ੧੮ ਮੀਲ ਦੱਖਣ ਵੱਲ ਹੈ, ਇਸ ਤੋਂ ਪੂਰਵ ਵੱਲ ਇਕ ਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ।

**ਪੜੋਲ, ਕਠੂਹਾ**: ਪੜੋਲ, ਕਠੂਹਾ ਤੇ ਬਸੋਹਲੀ ਦੇ ਨਗਰ, ਜੰਮੂ ਦੇ ਪਹਾੜੀ ਇਲਾਕੇ ਵਿਚ ਸਥਿਤ ਹਨ। ਸੰਨ ੧੭੪੬ ਈ: ਵਿਚ ਲਖਪਤ ਰਾਇ ਦੀ ਫ਼ੌਜ ਤੋਂ ਬਚਣ ਲਈ ਸਿੰਘ ਇਨ੍ਹਾਂ ਨਗਰਾਂ ਵੱਲ ਨਿਕਲੇ ਸਨ।

**ਪਾਇਲ**: ਆਨੰਦਪੁਰ ਸਾਹਿਬ ਤੋਂ ਦੋ ਕੋਹ ਪੱਛਮ ਵਿਚ ਇਕ ਪਿੰਡ, ਜਿੱਥੇ ਕਰਤਾਰਪੁਰ ਦੇ ਜੰਗ ਤੋਂ ਆਉਂਦੇ ਹੋਏ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਿਰਾਜੇ ਸਨ, ਛੇਵੇਂ ਗੁਰੂ ਦਾ ਬਣਾਇਆ ਖੂਹ ਇਥੇ ਮੌਜੂਦ ਹੈ।

**ਪੁਣਛ**: ਰਿਆਸਤ ਕਸ਼ਮੀਰ ਦੇ ਅੰਤਰਗਤ ਇਕ ਪਹਾੜੀ ਰਿਆਸਤ ਅਤੇ ਉਸਦਾ ਪ੍ਰਧਾਨ ਨਗਰ, ਜਿੱਥੇ ਮਹਾਰਾਜਾ ਰਣਜੀਤ ਸਿੰਘ ਦੇ ਸੇਵਕ ਰਾਜਾ ਧਿਆਨ ਸਿੰਘ ਡੋਗਰੇ ਦੀ ਔਲਾਦ ਰਾਜ ਕਰਦੀ ਰਹੀ।

**ਪੰਚਵਟੀ**: ਪੰਚਵਟੀ, ਗੋਦਾਵਰੀ ਨਦੀ ਦੇ ਕਿਨਾਰੇ ਨਾਸਿਕ ਪਾਸ ਦੰਡਕ-ਬਣ ਵਿਚ ਇਕ ਖ਼ਾਸ ਥਾਂ, ਜਿੱਥੇ ਰਾਮਚੰਦ੍ਰ ਜੀ ਸੀਤਾ ਲਛਮਣ ਸਮੇਤ ਬਣਵਾਸ ਸਮੇਂ ਰਹੇ ਸਨ। ਪਿੱਪਲ, ਬਿੱਲ, ਬੜ, ਆਉਲਾ ਅਤੇ ਅਸ਼ੋਕ ਇਹ ਪੰਜ ਬਿਰਛ ਹੋਣ ਤੋਂ ਨਾਮ ਪੰਚਵਟੀ ਹੋਇਆ।

## (ਬ)

**ਬਹਾਵਲਪੁਰ**: ਬਹਾਵਲਖ਼ਾਨ ਨੇ ਬਹਾਵਲਪੁਰ ਨਗਰ ਸੰਨ ੧੭੪੮ ਈ. ਵਿਚ ਵਸਾਇਆ ਸੀ। ਪਹਿਲੇ ਪੰਜਾਬ ਵਿਚ ਇਕ ਮੁਸਲਮਾਨੀ ਰਿਆਸਤ ਦੀ ਰਾਜਧਾਨੀ ਸੀ, ਜੋ ਲਾਹੌਰੋਂ ੨੪੪ ਮੀਲ ਦੱਖਣ ਪੱਛਮ ਵੱਲ ਹੈ।

**ਬਜਵਾੜਾ**: ਹੁਸ਼ਿਆਰਪੁਰ ਜ਼ਿਲ੍ਹੇ ਦਾ ਇਕ ਨਗਰ ਜੋ ਰੇਲਵੇ ਸਟੇਸ਼ਨ ਹੁਸ਼ਿਆਰਪੁਰ ਤੋਂ ੪ ਕਿ. ਮੀ. ਦੀ ਦੂਰੀ 'ਤੇ ਸਥਿਤ ਹੈ।

**ਬਟਾਲਾ**: ਜ਼ਿਲ੍ਹਾ ਗੁਰਦਾਸਪੁਰ ਦੀ ਇਕ ਤਹਿਸੀਲ, ਜਿਸਦਾ ਸਟੇਸ਼ਨ ਪਠਾਨਕੋਟ ਅੰਮ੍ਰਿਤਸਰ ਰੇਲਵੇ ਉਪਰ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ਵਿਆਹੁਣ ਆਏ ਸਨ। ਇਸ ਨਗਰ ਨੂੰ ਭੱਟੀ ਰਾਜਪੂਤ ਰਾਇ ਰਾਮਦੇਉ ਨੇ ਆਬਾਦ ਕੀਤਾ ਸੀ। ਇੱਥੇ ਲੋਹੇ ਦੀ ਸਨਅਤ ਦਾ ਵੱਡਾ ਕਾਰੋਬਾਰ ਹੈ।

**ਬਨੂੜ**: ਪਟਿਆਲਾ ਤੋਂ ਚੰਡੀਗੜ੍ਹ ਦੇ ਰਸਤੇ 'ਤੇ ਸਥਿਤ ਦੋ ਪਿੰਡ ਛੱਤ, ਬਨੂੰੜ, ਜਿਨ੍ਹਾਂ ਨੂੰ ਛੱਤ ਬਨੂੰੜ ਕਿਹਾ ਜਾਂਦਾ ਹੈ। ਸਰਹਿੰਦ ਨੂੰ ਫਤਹਿ ਕਰਨ ਤੋਂ ਪਹਿਲਾਂ ੧੭੧੦ ਈ: ਵਿਚ ਬੰਦਾ ਸਿੰਘ ਬਹਾਦੁਰ ਨੇ ਇਸ ਨੂੰ ਫ਼ਤਹਿ ਕੀਤਾ ਸੀ। ਇਹ ਚੰਡੀਗੜ੍ਹ ਤੋਂ ੨੩ ਕਿ: ਮੀ: ਅਤੇ ਰਾਜਪੁਰਾ ਤੋਂ ੧੫ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**ਬਾਗੜ**: ਰਾਜਸਥਾਨ ਵਿਚ ਜੋਧਪੁਰ ਬੀਕਾਨੇਰ ਦਾ ਇਲਾਕਾ (ਮਾਰਵਾੜ ਦੀ ਭੂਮੀ)।

**ਬਿਲਾਸਪੁਰ**: ਸਤਲੁਜ ਦਰਿਆ ਦੇ ਖੱਬੇ ਕਿਨਾਰੇ ਸਥਿਤ ਬਿਲਾਸਪੁਰ, ਪਹਾੜੀ ਰਿਆਸਤ ਕਹਿਲੂਰ ਦੀ ਰਾਜਧਾਨੀ ਹੈ। ਅਨੰਦਪੁਰ ਸਾਹਿਬ਼ ਏਸੇ ਰਿਆਸਤ ਵਿਚ ਪੈਂਦਾ ਸੀ।

**ਬੀਕਾਨੇਰ**: ਰਾਜਸਥਾਨ ਵਿਚ ਬੀਕਾ ਨਾਮੀ ਪ੍ਰਤਾਪੀ ਰਾਜਪੂਤ ਦਾ ਸੰਮਤ ੧੫੪੫ ਵਿਚ ਵਸਾਇਆ ਨਗਰ, ਇਸਦਾ ਪ੍ਰਾਚੀਨ ਨਾਮ ਬੀਕਾਮੇਰੁ ਸੀ।

**ਬੂੜੀਏ**: ਬੂੜੀਆ, ਜ਼ਿਲ੍ਹਾ ਅੰਬਾਲਾ ਦੀ ਜਗਾਧਰੀ ਤਹਿਸੀਲ ਵਿਚ ਇਕ ਨਗਰ, ਜੋ ਜਗਾਧਰੀ ਸਟੇਸ਼ਨ ਤੋਂ ੫ ਮੀਲ ਪੂਰਵ ਹੈ। ਭੰਗੀਆਂ ਦੀ ਮਿਸਲ ਵਿਚੋਂ ਹੋਣ ਵਾਲੇ ਪ੍ਰਤਾਪੀ ਸਰਦਾਰ ਨਾਨੂ

ਸਿੰਘ ਨੇ ਸੰਨ ੧੭੬੪ ਵਿਚ ਬੂੜੀਆ ਨੂੰ ਫਤਹਿ ਕਰਕੇ ਆਪਣੀ ਰਾਜਧਾਨੀ ਬਣਾਇਆ ਸੀ।

(ਭ)

**ਭਰਤਪੁਰ**: ਰਾਜਸਥਾਨ (ਰਾਜਪੂਤਾਨੇ) ਦੀ ਰਿਆਸਤ ਭਰਤਪੁਰ ਦਾ ਪ੍ਰਧਾਨ ਨਗਰ, ਜੋ ਆਗਰੇ ਤੋਂ ੩੪ ਮੀਲ ਪੱਛਮ ਵੱਲ ਹੈ।

**ਭਰੋਵਾਲ**: ਜ਼ਿਲ੍ਹਾ ਅੰਮ੍ਰਿਤਸਰ ਤਹਿਸੀਲ ਖਡੂਰ ਸਾਹਿਬ ਥਾਣਾ ਵੈਰੋਵਾਲ ਦਾ ਇਕ ਪਿੰਡ ਭਰੋਵਾਲ ਹੈ। ਇਹ ਰੇਲਵੇ ਸਟੇਸ਼ਨ ਤਰਨਤਾਰਨ ਤੋਂ ਕਰੀਬ ੧੦ ਮੀਲ ਹੈ।

**ਭੀਲੋਵਾਲ**: ਜ਼ਿਲ੍ਹਾ ਲਾਹੌਰ ਦਾ ਇਕ ਪਿੰਡ, ਜਿੱਥੇ ਸੰਮਤ ੧੭੬੧ ਵਿਚ ਮੁਸਲਮਾਨਾਂ ਨੇ ਸਿੱਖਾਂ ਦੇ ਵਿਰੁੱਧ ਜਹਾਦ ਕਰਨ ਲਈ ਹੈਦਰੀ ਝੰਡਾ ਖੜਾ ਕਰਕੇ ਦੂਰ-ਦੂਰ ਦੇ ਮੁਸਲਮਾਨ ਇਕੱਠੇ ਕੀਤੇ ਸਨ। ਉਸ ਵੇਲੇ ਲਾਹੌਰ ਦਾ ਸੂਬਾ ਇਸਲਾਮ ਖਾਂ ਸੀ।

**ਭੰਗਾਣੀ**: ਹਿਮਾਚਲ ਪ੍ਰਦੇਸ਼ ਦੀ ਤਹਿਸੀਲ ਪਾਉਂਟਾ ਸਾਹਿਬ ਦੇ ਥਾਣਾ ਮਾਜਰਾ ਦਾ ਇਕ ਪਿੰਡ, ਜੋ ਪਾਉਂਟੇ ਤੋਂ ਸੱਤ ਮੀਲ ਪੂਰਬ ਵੱਲ ਸਥਿਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਦਾ ਪਹਾੜੀ ਰਾਜਿਆਂ ਨਾਲ ਇਥੇ ਪਹਿਲਾ ਯੁੱਧ ਹੋਇਆ ਸੀ।

(ਮ)

**ਮਲੇਰਕੋਟਲਾ**: ਜ਼ਿਲ੍ਹਾ ਸੰਗਰੂਰ ਦੀ ਇਕ ਤਹਿਸੀਲ, ਜਿਸ ਦਾ ਵਡੇਰਾ ਸ਼ੇਖ ਸਦਰੁੱਦੀਨ ਸ਼ੇਰਾਵਾਲੀ ਅਫ਼ਗਾਨ (ਪਠਾਣ) ਸੀ। ਇਸਦਾ ਨਾਮ ਮਲੇਰ ਅਤੇ ਕੋਟਲਾ ਤੋਂ ਮਿਲਕੇ ਬਣਿਆ ਹੈ, ਜੋ ਵੱਖੋ ਵੱਖ ਦੋ ਪਿੰਡ ਸਨ। ਇਹ ਧੂਰੀ ਤੋਂ ੧੭ ਕਿ: ਮੀ: ਅਤੇ ਲੁਧਿਆਣੇ ਤੋਂ ੪੫ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**ਮਾਖੋਵਾਲ**: ਇਹ ਪਿੰਡ, ਡਾਕੂ ਮਾਖੋ ਦੇ ਨਾਮ ਤੋਂ ਮਾਖੋਵਾਲ ਸੀ, ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਦ ਇਥੇ ਅਨੰਦਪੁਰ ਸਾਹਿਬ ਵਸਾਇਆ ਤਾਂ ਸਤਿਗੁਰ ਦੇ ਪ੍ਰਭਾਵ ਕਰਕੇ ਮਾਖੋ ਡਾਕੂ ਇਹ ਇਲਾਕਾ ਛੱਡ ਗਿਆ ਸੀ।

**ਮਾਛੀਵਾੜਾ**: ਲੁਧਿਆਣਾ ਜ਼ਿਲ੍ਹਾ ਦੀ ਇਕ ਸਬ ਤਹਿਸੀਲ। ਚਮਕੌਰ ਦੇ ਘੇਰੇ ਵਿਚੋਂ ਨਿਕਲ ਕੇ ਗੁਰੂ ਗੋਬਿੰਦ ਸਿੰਘ ਜੀ ਇੱਥੇ ਪਹੁੰਚੇ ਸਨ। ਗ਼ਨੀ ਖ਼ਾਨ ਤੇ ਨਬੀ ਖ਼ਾਨ ਪਠਾਨ ਇੱਥੋਂ ਦੇ ਰਹਿਣ ਵਾਲੇ ਸਨ। ਇਹ ਲੁਧਿਆਣਾ ਤੋਂ ੩੫ ਕਿ: ਮੀ: ਅਤੇ ਸਮਰਾਲਾ ਤੋਂ ੯ ਕਿ: ਮੀ: ਦੀ ਦੂਰੀ 'ਤੇ ਹੈ।

**ਮੁਸਤਫਾਬਾਦ**: ਇਕ ਸ਼ਹਿਰ, ਜੋ ਜ਼ਿਲ੍ਹਾ ਅੰਬਾਲਾ, ਤਹਿਸੀਲ ਜਗਾਧਰੀ, ਥਾਣਾ ਛਾਪਰ ਵਿਚ ਰੇਲਵੇ ਸਟੇਸ਼ਨ ਮੁਸਤਫਾਬਾਦ ਤੋਂ ਦੋ ਮੀਲ ਪੂਰਵ ਹੈ। ਸਢੌਰਾ ਫਤਹਿ ਕਰਣ ਤੋਂ ਪਹਿਲਾਂ ਬੰਦਾ ਸਿੰਘ ਬਹਾਦੁਰ ਨੇ ਮੁਸਤਫਾਬਾਦ ਨੂੰ ਫ਼ਤਹਿ ਕੀਤਾ ਸੀ।

**ਮੁਖਲਿਸਗੜ੍ਹ**: ਅਮੀਰ ਮੁਖਲਿਸ ਖਾਨ ਦਾ ਬਾਦਸ਼ਾਹ ਸ਼ਾਹਜਹਾਨ ਦੇ ਹੁਕਮ ਨਾਲ ਬਣਾਇਆ ਇਕ ਕਿਲਾ। ਬੰਦਾ ਸਿੰਘ ਬਹਾਦੁਰ ਨੇ ਸਰਹਿੰਦ ਇਲਾਕੇ ਉੱਪਰ ਕਬਜਾ ਕਰਕੇ ਕਿਲਾ ਮੁਖਲਿਸਗੜ੍ਹ ਨੂੰ ਆਪਣਾ ਨਿਵਾਸ ਸਥਾਨ ਬਣਾਇਆ ਅਤੇ ਇਸ ਦਾ ਨਾਮ ਲੋਹਗੜ੍ਹ ਰੱਖਿਆ।

**ਮੁਰਾਦਾਬਾਦ**: ਉੱਤਰ ਪ੍ਰਦੇਸ਼ ਦਾ ਇਕ ਸ਼ਹਿਰ, ਜੋ ਜਿਲੇ ਦਾ ਪ੍ਰਧਾਨ ਨਗਰ ਹੈ। ਇਹ ਰਾਮਗੰਗਾ ਦੇ ਸੱਜੇ ਕਿਨਾਰੇ ਸਥਿਤ ਹੈ, ਇਸ ਨੂੰ ਸ਼ਾਹਜਹਾਨ ਦੇ ਅਹਿਲਕਾਰ ਰੁਸਤਮਖਾਨ ਨੇ ਸ਼ਹਿਜ਼ਾਦਾ

ਮੁਰਾਦ ਬਖਸ਼ ਦੇ ਨਾਮ ਪੁਰ ਵਸਾਇਆ ਸੀ।

**ਮੁਰਿੰਡਾ**: ਜ਼ਿਲ੍ਹਾ ਰੋਪੜ ਦੀ ਇਕ ਸਬ ਤਹਿਸੀਲ। ਇਥੋਂ ਦੇ ਰਹਿਣ ਵਾਲੇ ਜਾਨੀ ਖ਼ਾਨ ਤੇ ਮਾਨੀ ਖ਼ਾਨ ਦੋ ਰੰਗੜ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਖੇੜੀ (ਸਹੇੜੀ) ਤੋਂ ਸਰਹਿੰਦ ਵੱਲ ਲੈ ਗਏ ਸਨ। ਇਹ ਲੁਧਿਆਣੇ ਤੋਂ ੬੫ ਕਿ: ਮੀ: ਅਤੇ ਚੰਡੀਗੜ੍ਹ ਤੋਂ ੩੫ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

**ਮੁਲਤਾਨ**: ਪਾਕਿਸਤਾਨ ਦਾ ਇਕ ਪ੍ਰਮੁੱਖ ਸ਼ਹਿਰ ਜੋ ਲਾਹੌਰ ਤੋਂ ੨੦੭ ਅਤੇ ਕਰਾਚੀ ਤੋਂ ੫੪੯ ਮੀਲ ਦੂਰੀ 'ਤੇ ਸਥਿਤ ਹੈ। ਹਰਨਾਖਸ਼ ਅਤੇ ਹਿਰਨਕਸ਼ਿਪ ਇਸੇ ਥਾਂ ਹੋਏ ਸਨ। ਇਸ ਨੂੰ ਪ੍ਰਹਿਲਾਦਪੁਰੀ ਵੀ ਕਿਹਾ ਜਾਂਦਾ ਸੀ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਸਲਮਾਨ ਪੀਰਾਂ ਨਾਲ ਵਿਚਾਰ ਗੋਸ਼ਟੀ ਹੋਈ ਸੀ। ਸੰਨ ੧੮੧੮ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਨੂੰ ਫ਼ਤਹਿ ਕੀਤਾ ਸੀ।

(ਰ)

**ਰਾਇਕੋਟ**: ਜ਼ਿਲ੍ਹਾ ਲੁਧਿਆਣਾ ਦੀ ਇਕ ਤਹਿਸੀਲ ਹੈ, ਇਹ ਨਗਰ ਰਾਇ ਅਹਿਮਦ ਨੇ ਸੰਨ ੧੬੪੮ ਵਿਚ ਆਬਾਦ ਕੀਤਾ ਸੀ। ਇਹ ਲੁਧਿਆਣਾ ਤੋਂ ੪੫ ਕਿ: ਮੀ: ਅਤੇ ਜਗਰਾਉਂ ਤੋਂ ੨੪ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

ਰਾਹੋਂ: ਨਵਾਂ ਸ਼ਹਿਰ ਤੋਂ ਦੱਖਣ ਵਾਲੇ ਪਾਸੇ ੭ ਕਿ. ਮੀ. ਦੀ ਦੂਰੀ 'ਤੇ ਦਰਿਆ ਸਤਲੁਜ ਦੇ ਕਿਨਾਰੇ 'ਤੇ ਸਥਿਤ ਇਕ ਪੁਰਾਣਾ ਕਸਬਾ। ਇਹ ਜ਼ਿਲ੍ਹਾ ਨਵਾਂ ਸ਼ਹਿਰ ਦੀ ਇਕ ਨਗਰ ਕੌਂਸਲ ਹੈ।

**ਰਾਜੋਰੀ**: ਜੰਮੂ ਰਾਜ ਦੇ ਪੁਣਛ ਦਾ ਇਕ ਪਿੰਡ, ਜੋ ਭਿੰਬਰ ਤੋਂ ਅੱਗੇ ਕਮਾਨਗੋਸ਼ਾ ਦੀਆਂ ਪਹਾੜੀਆਂ ਲੰਘਕੇ, ਪਹਾੜੀ ਨਦੀ ਦੇ ਕਿਨਾਰੇ ਸਥਿਤ ਹੈ।

**ਰਾਮਪੁਰ**: ਜ਼ਿਲ੍ਹਾ ਰੂਪਨਗਰ ਦੀ ਤਹਿਸੀਲ ਅਨੰਦਪੁਰ ਦਾ ਇਕ ਪਿੰਡ, ਜੋ ਰੂਪਨਗਰ ਨੰਗਲ ਸੜਕ ਤੋਂ ੨ ਕਿ. ਮੀ. ਅਤੇ ਅਨੰਦਪੁਰ ਸਾਹਿਬ ਤੋਂ ੩ ਕਿ. ਮੀ. ਦੀ ਦੂਰੀ 'ਤੇ ਸਥਿਤ ਹੈ।

**ਰੋਪੜ**: ਰੂਪਚੰਦ ਰਾਜਪੂਤ ਦਾ ਵਸਾਇਆ ਨਗਰ, ਜੋ ਹੁਣ ਰੋਪੜ ਜ਼ਿਲ੍ਹੇ ਦਾ ਪ੍ਰਧਾਨ ਸ਼ਹਿਰ ਹੈ। ਹੁਣ ਇਸਦਾ ਨਾਮ ਰੂਪਨਗਰ ਹੈ। ਇਹ ਚੰਡੀਗੜ੍ਹ ਤੋਂ ੪੫ ਕਿ: ਮੀ: ਅਤੇ ਮੋਰਿੰਡੇ ਤੋਂ ੨੫ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

(ਲ)

ਲਾਹੌਰ: ਰਾਮਚੰਦ੍ਰ ਜੀ ਦੇ ਪੁੱਤਰ ਲਵ ਦਾ ਰਾਵੀ (ਏਰਾਵਤੀ) ਕਿਨਾਰੇ ਵਸਾਇਆ ਨਗਰ, ਜੋ ਪਾਕਿਸਤਾਨੀ ਪੰਜਾਬ ਦੀ ਰਾਜਧਾਨੀ ਹੈ। ਮਹਾਰਾਜਾ ਰਣਜੀਤ ਸਿੰਘ ਨੇ ਸੰਨ ੧੭੯੯ ਵਿਚ ਲਾਹੌਰ ਫ਼ਤਹਿ ਕਰਕੇ ਸਿੱਖ ਰਾਜ ਕਾਇਮ ਕੀਤਾ ਸੀ।

**ਲੋਹਗੜ੍ਹ**: ਇਸ ਨੂੰ ਪਹਿਲੋਂ ਮੁਖ਼ਲਿਸਗੜ੍ਹ ਕਿਹਾ ਜਾਂਦਾ ਸੀ। ਇਸ ਨੂੰ ਬਾਦਸ਼ਾਹ ਸ਼ਾਹ ਜ਼ਹਾਨ ਦੇ ਹੁਕਮ ਨਾਲ ਮੁਖਲਿਸ ਖ਼ਾਨ ਨੇ ਬਣਾਇਆ ਸੀ। ਸਰਹਿੰਦ ਨੂੰ ਫ਼ਤਹਿ ਕਰਕੇ ਬੰਦਾ ਸਿੰਘ ਬਹਾਦੁਰ ਨੇ ਮੁਖ਼ਲਿਸਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਇਸਦਾ ਨਾਮ ਲੋਹਗੜ੍ਹ ਰੱਖਿਆ ਸੀ।

(ਵ)

**ਵਜ਼ੀਰਾਬਾਦ**: ਜ਼ਿਲ੍ਹਾ ਗੁੱਜਰਾਂਵਾਲਾ ਵਿਚ ਇਹ ਤਹਿਸੀਲ ਦਾ ਪ੍ਰਧਾਨ ਨਗਰ, ਜੋ ਚਨਾਬ ਦਰਿਆ ਦੇ ਕਿਨਾਰੇ 'ਤੇ ਹੈ। ਇਹ ਸ਼ਹਿਰ ਹਕੀਮ ਵਜ਼ੀਰ ਖਾਂ ਨੇ ਵਸਾਇਆ ਸੀ। ਵਜੀਰਾਬਾਦ ਲਾਹੌਰੋਂ ੬੨ ਮੀਲ ਹੈ।

ਅੰਤਿਕਾ ੫

# ਪੁਸਤਕ-ਅਧਾਰ ਸੂਚੀ

## ਫ਼ਾਰਸੀ

ਅਖ਼ਬਾਰਿ ਦਰਬਾਰਿ ਮੁਅੱਲਾ, ਹੱਥ ਲਿਖਤ, ਦੀਵਾਨਿ-ਹਜ਼ੂਰੀ ਆਫ਼ਿਸ-ਜੈਪੁਰ ਰਿਕਾਰਡ ਆਫ਼ਿਸ-ਜੈਪੁਰ, ਰਾਜਸਥਾਨ।

ਅਬੂ-ਤਾਲਿਬ ਇੱਬਨ ਮੁਹੰਮਦ ਤਬਰੇਜ਼ੀ ਅਲ-ਅਸਫ਼ਾਹਨੀ, ਜਾਮਿ-ਉ-ਤਵਾਰੀਖ, ਲਿਖਤ। ਅਲਾਹਾਬਾਦ ਯੂਨੀਵਰਸਿਟੀ ਲਾਇਬ੍ਰੇਰੀ, ੨੯੮੯੧, ਅਲਾਹਾਬਾਦ ੧੮੯੩.

ਅਬਦੁਲ ਰਹਿਮਾਨ ਖਾਨ, ਮਿਰੱਤਿ-ਆਫ਼ਤਾਬ ਨੁਮਾ, ਹੱਥ ਲਿਖਤ, ਓਰੀਐਂਟਲ ਪਬਲਿਕ ਲਾਇਬ੍ਰੇਰੀ, ੪੯੧, ਬਾਂਕੀਪੁਰ, ਪਟਨਾ, ੧੯੦੨।

ਅਮੀਨੁ-ਦੌਲਾ, ਰੁੱਕਾਤਿ-ਅਮੀਨੁ-ਦੌਲਾ, ਹੱਥ ਲਿਖਤ, ਓਰੀਐਂਟਲ ਪਬਲਿਕ ਲਾਇਬ੍ਰੇਰੀ, ੨੩੬੪, ਬਾਂਕੀਪੁਰ, ਪਟਨਾ, ੧੧੨੪-੩੧ ਹਿ.

ਅਲੀ-ਉ-ਦੀਨ, ਮੁਫ਼ਤੀ, ਇਬਰਤਨਾਮਾ, ਦੋ ਜਿਲਦਾਂ, ਲਿਖਤੀ, ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਡਨ, ਪ੍ਰਕਾਸ਼ਤ, ਪੰਜਾਬੀ ਅਦਬੀ ਅਕਾਡਮੀ, ਲਾਹੌਰ, ੧੯੬੧.

ਅਹਿਮਦ ਸ਼ਾਹ ਬਟਾਲੀਆ, ਤਵਾਰੀਖਿ-ਹਿੰਦ: ਬਿਆਨਿ-ਅਹਿਵਾਲਿ-ਮੁਲਕਿ-ਹਿੰਦ ਵਾ ਮਲੂਕਿ-ਆਂ ਅਜ਼ ਜ਼ਮਾਨਾ-ਇ-ਕਦੀਮ ਤਾ ੧੨੩੩ ਅਲ-ਹਿਜਰੀ, ਹੱਥ ਲਿਖਤ, ਦਿਆਲ ਸਿੰਘ ਪਬਲਿਕ ਲਾਇਬ੍ਰੇਰੀ, ਲਾਹੌਰ।

ਅਹਿਮਦ ਸ਼ਾਹ, ਬਟਾਲੀਆ, ਜ਼ਿਕਰਿ-ਗੁਰੂਆਂ ਵਾ ਇਬਤਿਦਾਇ ਸਿੰਘਾਂ ਵਾ ਮਜ਼ਹਬਿ-ਏਸ਼ਾਂ, ਲਿਖਤੀ (ਦੇਖੋ ਛਪੀ ਹੋਈ ਸੋਹਨ ਲਾਲ ਦੀ ਉਮਦਾ-ਤੁ-ਤਵਾਰੀਖ ਦੀ ਪਹਿਲੀ ਜਿਲਦ ਦਾ ਤਤਿੱਮਾ)।

ਅਹਿਵਾਲਿ-ਸਲਾਤੀਨਿ ਹਿੰਦ, ਲਿਖਤੀ, ੧੨੩੮ ਹਿ., ੧੮੨੨ ਈ. (ਬਾਂਕੀਪੁਰ ਨੰ. ੧੪੨)।

ਇਰਾਦਤ ਖਾਨ, ਮਿਰਜ਼ਾ ਮੁਬਾਰਿਕੁਲਾ, ਤਵਾਰੀਖ-ਇਰਾਦਤ ਖਾਨੀ, ਹੱਥ ਲਿਖਤ, ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ, ੧੧੨੬ ਹਿ./੧੭੧੪ ਈ.।

ਸੋਹਨ ਲਾਲ, ਮੁਨਸ਼ੀ, ਉਮਦਾ-ਤੁ-ਤਵਾਰੀਖ, ਜਿਲਦ ੧, ਲਾਹੌਰ, ੧੮੮੫-੯.

ਸਈਦ, ਮੁਹੰਮਦ, ਤਬਸਰਿਤੁ-ਨਾਜ਼ਰੀਨ, ਹੱਥ ਲਿਖਤ, ੧੧੮੨ ਹਿ., ੧੭੬੮ ਈ. (ਬਾਂਕੀਪੁਰ, ਨੰ. ੧੫੮)।

ਸ਼ਾਹ ਨਿਵਾਜ਼ ਖ਼ਾਨ, ਮੁਆਸਿਰੁ-ਲ-ਉਮਰਾ, ੩ ਜਿਲਦਾਂ, ਕਲਕੱਤਾ, ੧੮੮੦-੯੦.

ਹਰਚਰਨ ਦਾਸ, ਚਹਾਰ ਗੁਲਜ਼ਾਰਿ-ਸ਼ੁਜਾਈ, ਲਿਖਤੀ, ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਲਾਹੌਰ।

ਹਾਰਿਸੀ, ਮਿਰਜ਼ਾ ਮੁਹੰਮਦ, ਇਬਰਤ ਨਾਮਾ, ਤਜ਼ਕਿਰਾ-ਇ-ਹਾਰਿਸੀ, ਲਿਖਤੀ ੧੧੩੧ ਹਿ. ੧੭੧੮-੧੯ ਈ. (ਬਾਂਕੀਪੁਰ, ੨੭੪)।

ਕਲਿਆਣ ਸਿੰਘ, ਖ਼ੁਲਾਸਾ-ਤੁ-ਤਵਾਰੀਖ, ਲਿਖਤੀ, ੧੨੧੯ ਫ਼ਸਲੀ ੧੮੧੨ ਈ. (ਬਾਂਕੀਪੁਰ)।

ਕਾਮਵਰ ਖ਼ਾਨ, ਮੁਹੰਮਦ ਹਾਦੀ, ਤਜ਼ਕਿਰਾਤੁ-ਸਲਾਤੀਨ ਚੁਗਤਾਈਆਂ, ਲਿਖਤੀ ੧੧੩੬, ਹਿਜਰੀ, ੧੭੨੩-੪ ਈ. (ਬਾਂਕੀਪੁਰ ੧੪੪)।

ਕਿੜੀ ਪਠਾਣਾਂ ਬਸਦੀ ਉਮਰ ਗਾਜ਼ੀ ਦਾ ਮਜ਼ਹਰ ਨਾਮਾ, ਲਿਖਤੀ, ਮਿਤੀ ੧੨, ਰੱਬੀ-ਉ-ਸਾਨੀ ੧੧੨੬।

ਖ਼ਾਫੀ ਖ਼ਾਨ ਮੁੰਤਖ਼ਬੁ-ਲ-ਲੁਬਾਬ, ੧੧੩੯ ਹਿ., ੧੭੨੭ ਈ. (ਕਲਕੱਤਾ, ੧੮੭੪)।

ਖ਼ੁਸ਼ਹਾਲ ਚੰਦ, ਤਵਾਰੀਖ-ਇ-ਮੁਹੰਮਦ ਸ਼ਾਹ ਨਾਦਰੁ-ਜ਼ਮਨੀ, ਲਿਖਤੀ, ੧੧੫੪ ਹਿਜਰੀ, ੧੭੪੧ ਈ.।

ਖ਼ੁਸ਼ਵਕਤ ਰਾਇ, ਤਾਰੀਖਿ-ਸਿੱਖਾਂ, ਲਿਖਤੀ (ਗੰਡਾ ਸਿੰਘ)।

ਗਣੇਸ਼ ਦਾਸ, ਰਿਸਾਲਾ-ਇ-ਸਾਹਿਬ ਨੁਮਾ ਚਹਾਰ ਗੁਲਸ਼ਨਿ-ਪੰਜਾਬ, ਲਿਖਤੀ, ੧੯੧੧ ਬਿਕ੍ਰਮੀ, ੧੮੫੪ ਈ. (ਗੰਡਾ ਸਿੰਘ)।

ਗੁਲਾਮ ਹੁਸੈਨ ਖ਼ਾਨ, ਸੀਅਰੁਲ-ਮੁਤਾਖਰੀਨ, ਕਲਕੱਤਾ ੧੮੩੬, ਲਖਨਊ ਅਤੇ ਕਾਨ੍ਹਪੁਰ, ੧੮੯੭।

ਗੁਲਾਮ ਅਲੀ ਖ਼ਾਨ, ਇਮਾਦੁ-ਸਆਦਤ, ਕਾਨ੍ਹਪੁਰ, ੧੮੬੪।

ਗੋਬਿੰਦ ਸਿੰਘ, ਗੁਰੂ, ਜ਼ਫ਼ਰਨਾਮਾ।

ਦਾਨਿਸ਼ਵਰ, ਮੁਨਸ਼ੀ ਅਤੇ ਟੀ. ਡਬਲਯੂ. ਬੀਲ, ਮਿਫ਼ਤਾਹ-ਉ-ਤਵਾਰੀਖ਼, ਕਾਨ੍ਹਪੁਰ, ੮੬੭-੮.

ਫ਼ਕੀਰ ਮੁਹੰਮਦ, ਜਾਮਿ-ੳ-ਤਵਾਰੀਖ਼, ਕਲਕੱਤਾ, ੧੯੩੬ ਕਾਨ੍ਹਪੁਰ, ੧੯੭੪. ਬਖ਼ਤਾਵਰ ਖ਼ਾਨ, ਇਬਰਤ ਮਕਾਲ, ਤਾਰੀਖ਼ਿ ਮੁਹੰਮਦ ਮੁਅੱਜ਼ਮ ਬਹਾਦੁਰ ਸ਼ਾਹ ਗ਼ਾਜ਼ੀ, ਲਿਖਤੀ, ੧੧੩੦ ਹਿਜਰੀ, ੧੭੧੭ ਈ. (ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ)।

ਬਖ਼ਤ ਮੱਲ, ਹਾਲ ਮੁਖਤਿਸਰ ਇਬਤਦਾਇ-ਫ਼ਿਰਕਾ-ਇ-ਸਿੱਖਾਂ, ਲਿਖਤੀ, (ਗੰਡਾ ਸਿੰਘ)।

ਬਖ਼ਤ ਮੱਲ, ਖ਼ਾਲਸਾ ਨਾਮਾ, ਲਿਖਤੀ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਲਾਹੌਰ।

ਬੂਟੇ ਸ਼ਾਹ, ਤਵਾਰੀਖ਼ਿ-ਪੰਜਾਬ, ਲਿਖਤੀ (ਪੰਜਾਬ ਪਬਲਿਕ ਲਾਇਬ੍ਰੇਰੀ, ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਲਾਹੌਰ, ਆਰਕਾਈਵਜ਼ ਪਟਿਆਲਾ)।

ਬੁੱਧ ਸਿੰਘ ਅਰੋੜਾ, ਰਿਸਾਲਾ-ਇ-ਨਾਨਕ ਸ਼ਾਹ, ਲਿਖਤੀ ੧੨੨੭ ਹਿਜਰੀ।

ਮੁਹੰਮਦ ਕਾਸਿਮ, ਇਬਰਤ ਨਾਮਾ, ਲਿਖਤੀ ੧੧੩੩ ਹਿਜਰੀ, ੧੭੨੦-੨੧ ਈ. ਖ਼ਾਲਸਾ ਕਾਲਜ, ਅੰਮ੍ਰਿਤਸਰ।

ਮੁਹੰਮਦ ਅਹਿਸਨ, ਈਜਾਦ, ਫ਼ਰੁੱਖ਼-ਸੀਅਰ ਨਾਮਾ, ਲਿਖਤੀ, ਬ੍ਰਿਟਿਸ਼ ਮੀਊਜ਼ੀਅਮ, ਲੰਡਨ।

ਮੁਹੰਮਦ ਅਲੀ ਖ਼ਾਨ ਅਨਸਾਰੀ, ਤਾਰੀਖ਼ਿ-ਮੁਜ਼ੱਫ਼ਰੀ, ਲਿਖਤੀ, ੧੨੦੨ ਹਿਜਰੀ, ੧੭੮੭-੮੮ ਈ. ਬਾਂਕੀ ਪੁਰ ੧੪੩।

ਮੁਹੰਮਦ ਅਲੀ ਖ਼ਾਨ ਅਨਸਾਰੀ, ਤਾਰੀਖ਼ਿ-ਬਹਿਰੁ-ਲ-ਮੱਵਾਜ, ਲਿਖਤੀ, ਬਾਂਕੀਪੁਰ ਨੰ: ੮੭-੮੦।

ਮੁਲੱਖੁਸੁ-ਤਵਾਰੀਖ਼ ਦਰ ਅਹਿਵਾਲਿ-ਸਲਾਤੀਨਿ ਤੈਮੂਰੀਆ, ਲਿਖਤੀ, ਬਨਾਰਸ ਹਿੰਦੂ ਯੂਨੀਵਰਸਿਟੀ, ਬਨਾਰਸ, ੧੯੨੮ ਈ.।

ਮੁਹੰਮਦ ਸਾਲਿਹ ਕੁਦਰਤ, ਤਾਰੀਖ਼ਿ-ਇ-ਆਲੀ, ਲਿਖਤੀ, ਓ.ਪੀ.ਬੀ. ਪ੮੧/੧੩੩ ਦਸੰਬਰ ੧੭੮੫ (ਬਾਂਕੀਪੁਰ-੧੩)।

ਮੁਰਤਜ਼ਾ ਹੁਸੈਨ, ਉਰਫ ਅੱਲਾ ਯਾਰ ਉਸਮਾਨੀ ਬਿਲਗ੍ਰਾਮੀ, ਹਦੀਕਤੁ-ਲ-ਅਕਾਲੀਮ, ਲਖਨਊ, ੧੨੯੬ ਹਿਜਰੀ, ੧੮੭੯ ਈਸਵੀ।

ਯਾਰ ਮੁਹੰਮਦ ਕਲੰਦਰ, ਦਸਤੂਰੁ-ਲ-ਇਨਸ਼ਾ, ਲਿਖਤੀ, ੧੧੨੨ ਹਿਜਰੀ, ੧੭੧੦ ਈਸਵੀ, ਬਾਂਕੀਪੁਰ ੮੪੨.

## ਉਰਦੂ

ਆਨੰਦ ਕਿਸ਼ੋਰ ਮਹਿਤਾ, ਗੁਰੂ ਗੋਬਿੰਦ ਸਿੰਘ, ਲਾਹੌਰ।

ਹਾਕਮ ਰਾਇ, ਅਹਿਵਾਲਿ-ਲਛਮਣ ਦਾਸ ਉਰਫ਼ ਬੰਦਾ ਸਾਹਿਬ ਚੇਲਾ ਗੁਰੂ ਸਿੰਘ ਸਾਹਿਬ (Glossary of Castes and Tribes of the Punjab and N.W.F. Province by H.A. Rose. Sir Denzil Ibbetson Sir Edward Maclegan.)

ਕਨ੍ਹੱਈਆ ਲਾਲ, ਤਾਰੀਖਿ-ਪੰਜਾਬ, ਲਾਹੌਰ, ੧੮੮੧.

ਕਨ੍ਹੱਈਆ ਲਾਲ, ਤਾਰੀਖਿ-ਲਾਹੌਰ, ਲਾਹੌਰ, ੧੮੮੪.

ਦੌਲਤ ਰਾਇ, ਬਾਬਾ ਬੰਦਾ ਬਹਾਦੁਰ, ਲਾਹੌਰ।

ਮੁਹੰਮਦ ਲਤੀਫ਼, ਤਾਰੀਖਿ-ਪੰਜਾਬ, ਲਾਹੌਰ।

ਮੁਹੰਮਦ ਲਤੀਫ਼, ਤਾਰੀਖਿ-ਲਾਹੌਰ, ਲਾਹੌਰ।

ਮੁਹੰਮਦ ਜ਼ਕਾ-ਉੱਲਾ, ਮੌਲਵੀ, ਤਾਰੀਖਿ-ਹਿੰਦੁਸਤਾਨ, ਦਿੱਲੀ ੧੮੯੮, ਭਾਗ ੯.

## ਪੰਜਾਬੀ

ਸ਼ਰਧਾ ਰਾਮ ਫਲੌਰੀ, ਸਿੱਖਾਂ ਦੇ ਰਾਜ ਦੀ ਵਿੱਥਿਆ, ਲਾਹੌਰ, ੧੯੦੫.

ਸਰੂਪ ਦਾਸ, ਮਹਿਮਾ ਪ੍ਰਕਾਸ਼, ਲਿਖਤੀ (ਖਾਲਸਾ ਕਾਲਜ ਅਤੇ ਭਾਈ ਵੀਰ ਸਿੰਘ, ਅੰਮ੍ਰਿਤਸਰ)।

ਸੈਨਾਪਤੀ, ਸ੍ਰੀ ਗੁਰੂ ਸੋਭਾ, ਅੰਮ੍ਰਿਤਸਰ, ੧੯੨੫.

ਸੰਤੋਖ ਸਿੰਘ, ਭਾਈ, ਕਵੀ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੧੯੨੬-੩੪.

ਹੁਕਮਨਾਮਾ ਗੁਰੂ ਗੋਬਿੰਦ ਸਿੰਘ, ਹੱਥ ਲਿਖਤ, ੧ ਕੱਤਕ, ੧੭੬੪ ਬਿਕ੍ਰਮੀ (ਗੰਡਾ ਸਿੰਘ)।

ਹੁਕਮਨਾਮਾ ਬੰਦਾ ਸਿੰਘ ਬਹਾਦੁਰ, ਹੱਥ ਲਿਖਤ, ੧੨ ਪੋਹ, ਸੰਮਤ ੧ (ਗੰਡਾ ਸਿੰਘ)।

ਕੇਸਰ ਸਿੰਘ ਛਿੱਬਰ, ਗੁਰ ਪ੍ਰਣਾਲੀ, ਹੱਥ ਲਿਖਤ (ਗੰਡਾ ਸਿੰਘ)।

ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ, ਲਿਖਤੀ, ਖ਼ਾਲਸਾ ਕਾਲਜ, ਅੰਮ੍ਰਿਤਸਰ, ੧੭੮੦.

ਕਰਮ ਸਿੰਘ ਹਿਸਟੋਰੀਅਨ, ਬੰਦਾ ਬਹਾਦੁਰ, ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ੧੯੦੭.

ਕਾਹਨ ਸਿੰਘ ਭਾਈ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪਟਿਆਲਾ ਸਟੇਟ ਗੌਰਮਿੰਟ, ਪਟਿਆਲਾ ੧੯੩੦;੧੯੬੦.

ਗਿਆਨ ਸਿੰਘ, ਗਿਆਨੀ, ਇਤਿਹਾਸ ਗੁਰੂ ਖ਼ਾਲਸਾ, ਸ਼ਮਸ਼ੇਰ ਖਾਲਸਾ, ਸਿਆਲਕੋਟ, ੧੮੯੨.

ਗਿਆਨ ਸਿੰਘ, ਗਿ., ਪੰਥ ਪ੍ਰਕਾਸ਼, ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, ਮੁਰਤਜੈਨ ਪ੍ਰੈਸ, ਦਿੱਲੀ, ੧੮੮੦.

ਚਤੁਰਜੁਗੀ, ਲਿਖਤੀ (ਭਾਈ ਵੀਰ ਸਿੰਘ, ਅੰਮ੍ਰਿਤਸਰ)।

ਪੋਥੀ ਇਤਿਹਾਸ ਬੰਸਾਵਲੀ ਨਾਮਾ, ਲਿਖਤੀ, ੧੮੩੬ ਬਿਕ੍ਰਮੀ, ਨਵੰਬਰ ੧੭੭੯ ਈ. ਭਾਈ ਵੀਰ ਸਿੰਘ, ਅੰਮ੍ਰਿਤਸਰ।

ਫ਼ਤਿਹ ਸਿੰਘ, ਗੁਰੂ ਗੋਬਿੰਦ ਸਿੰਘ ਦਾ ਸੰਖੇਪ ਜੀਵਨ ਬ੍ਰਿਤਾਂਤ, ਅੰਮ੍ਰਿਤਸਰ।

ਰਤਨ ਸਿੰਘ ਭੰਗੂ, ਸ਼ਹੀਦ ਸਰਦਾਰ, ਪ੍ਰਾਚੀਨ ਪੰਥ ਪ੍ਰਕਾਸ਼, ਵਜ਼ੀਰ-ਏ-ਹਿੰਦ ਪ੍ਰੈਸ, ਅੰਮ੍ਰਿਤਸਰ, ੧੯੧੪.

ਰਣਧੀਰ ਸਿੰਘ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ-ਮੂਰਤਿ (ਦਸਵੇਂ ਪਾਤਸ਼ਾਹ ਦੇ ਗ੍ਰੰਥ ਦਾ ਇਤਿਹਾਸ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਅੰਮ੍ਰਿਤਸਰ, ੧੯੬੨.

ਲੁਬਾਣਾ ਭਾਈਚਾਰਾ, ਗੁਰਮਤਿ ਪ੍ਰਕਾਸ਼, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਫਰਵਰੀ/ਮਾਰਚ ੧੯੬੧.

## ਹਿੰਦੀ

ਗੋਵਿੰਦ ਸਿੰਘ, ਸੰਤ, ਇਤਿਹਾਸ ਗੁਰੂ ਖ਼ਾਲਸਾ, ਸਿੱਖੋਂ ਕਾ ਇਤਿਹਾਸ; ਗੰਗਾ ਵਿਸ਼ਨੂੰ ਐਂਡ ਸ੍ਰੀ ਕ੍ਰਿਸ਼ਨ ਦਾਸ, ਲਕਸ਼ਮੀ ਵੈਂਕਟੇਸ਼ਵਰ ਪ੍ਰੈਸ, ਕਲਿਆਨ, ਬੰਬਈ, ੧੯੮੨ ਬਿਕ੍ਰਮੀ।

ਨੰਦ ਕੁਮਾਰ ਦੇਵ ਸ਼ਰਮਾ, ਸਿੱਖੋਂ ਕਾ ਉੱਥਾਨ ਔਰ ਪਤਨ, ਨਾਗਰੀ ਪਰਚਾਰਨੀ ਸਭਾ, ਬਨਾਰਸ, ੧੯੭੮ ਬਿਕ੍ਰਮੀ।

ਲਾਲ ਕਵੀ, ਛਤਰ ਪ੍ਰਕਾਸ਼, (ਸੰਪਾ.) ਕੈਪਟਨ ਡਬਲਯੂ ਪ੍ਰਾਈਸ, ਕਲਕੱਤਾ, ੧੮੨੯.

